ਸਕਦਾ ਹੈ ਜਿਸ ਨੇ ਧਿਆਨ ਦੀ ਉਸ ਬੁਲੰਦੀ ਨੂੰ ਵੇਖਿਆ ਹੋਵੇ ਜਿਥੇ ਮੈਂ-ਪਨ ਨਹੀਂ ਬਚਦਾ, ਕੇਵਲ ਤੂੰ-ਪਨ ਰਹਿ ਜਾਂਦਾ ਹੈ। ਇਸੇ ਬੁਲੰਦੀ ਤੇ ਪਹੁੰਚ ਕੇ ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਤੇਰਾ', 'ਤੇਰਾ' ਕਹਿੰਦਿਆਂ ਸਾਰਾ 'ਮੋਦੀ ਖਾਨਾ' ਲੋਕਾਂ ਨੂੰ ਦੇ ਦਿੱਤਾ ਸੀ। ਇਸੇ ਬੁਲੰਦੀ ਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਪੁੱਜੇ ਤਾਂ ਅੱਖਾਂ ਮੁੰਦੀਆਂ ਗਈਆਂ, ਹੋਠ ਥਮ ਗਏ ਤੇ ਰੂਹ ਦੀ ਗਹਿਰਾਈ ਵਿਚੋਂ 'ਤੁਹੀ ਤੁਹੀ' ਦੀ ਧੁਨਿ ਗੂੰਜ ਰਹੀ ਸੀ।

ਇਕ ਮਹੱਤਵਪੂਰਣ ਵਿਰੋਧਾਭਾਸ ਜੋ ਦਸਮ ਪਾਤਸ਼ਾਹ ਨੇ ਵਰਤਿਆ ਹੈ ਉਹ ਇਹ ਹੈ ਕਿ ਉਹ ਰੱਬ ਨੂੰ ਨਰ ਵੀ ਮੰਨਦੇ ਹਨ ਤੇ ਨਾਰ ਵੀ (ਅ:ਉ:17:6)। ਜੇ ਰੱਬ ਦਾ ਲਿੰਗ ਕੋਈ ਨਹੀਂ ਤਾਂ ਉਹ ਨਾ ਨਰ ਹੈ ਨਾ ਨਾਰ, ਜਾਂ ਜਿਵੇਂ ਗੁਰੂ ਜੀ ਕਹਿੰਦੇ ਹਨ, ਨਰ ਵੀ ਓਹੋ ਹੈ ਤੇ ਨਾਰ ਵੀ ਓਹੋ। ਇਸੇ ਲਈ ਉਹ ਉਸ ਨੂੰ ਅਕਾਲ ਪੁਰਖ ਹੀ ਨਹੀਂ ਕਹਿੰਦੇ, ਸ੍ਰੀ ਭਗਉਤੀ ਜੀ ਵੀ ਕਹਿੰਦੇ ਹਨ। 'ਅਕਾਲ ਉਸਤਤਿ' ਬਾਣੀ ਦਾ ਮੰਗਲਾਚਰਨ ਇਸ ਪ੍ਰਕਾਰ ਹੈ:

**"ੴ ਸਤਿਗੁਰ ਪ੍ਰਸਾਦਿ।**
**ਸ੍ਰੀ ਭਗਉਤੀ ਜੀ ਸਹਾਇ।**
**ਸ੍ਰੀ ਅਕਾਲ ਜੀ ਕੀ ਉਸਤਤਿ।"**
(ਅਕਾਲ ਉਸਤਤਿ, ਪਾ-੧੦)

ਸ੍ਰੀ ਅਕਾਲ ਜੀ ਦੀ ਉਸਤਤਿ ਕਰਨ ਲਗਿਆਂ ਉਹ ਸ੍ਰੀ ਭਗਉਤੀ ਜੀ ਦੀ ਸਹਾਇਤਾ ਦੇ ਜਾਚਕ ਹੋਏ ਹਨ। ਇਹ ਸ੍ਰੀ ਭਗਉਤੀ ਕੌਣ ਹੈ? ਇਸ ਬਾਰੇ ਵੀ ਸਾਹਿਬ ਕੋਈ ਭੁਲੇਖਾ ਨਹੀਂ ਰਹਿਣ ਦੇਂਦੇ। ਅਕਾਲ ਉਸਤਤਿ ਦੇ 200 ਪਦਿਆਂ ਤਕ ਜਿਸ ਦੀ ਉਸਤਤਿ ਹੈ ਉਸ ਨੂੰ ਸਾਹਿਬ ਆਦਿ ਪੁਰਖ ਅਪਾਰ (181), ਆਦਿ ਦੇਵ (182.84) ਤੇ ਆਦਿ ਨਾਥ (188) ਆਦਿ ਪੁਲਿੰਗ ਨਾਵਾਂ ਨਾਲ ਯਾਦ ਕਰਦੇ ਆਏ ਹਨ। ਫਿਰ ਇਕ ਦਮ 20 ਪਦੇ (201 ਤੋਂ 220 ਤਕ) ਉਸ ਭਗਉਤੀ ਦੀ ਉਸਤਤਿ ਵਿਚ ਉਚਾਰਦੇ ਹਨ ਜੋ ਦੁਰਜਨ-ਦਲ-ਦੰਡਨ, ਅਸੁਰ ਬਿਹੰਡਨ, ਦੁਸ਼ਟ-ਨਿਕੰਦਨ ਬ੍ਰਿਤੀ ਵਾਲੀ ਹੈ (201) ਤੇ ਜੋ ਕੇਸਾਂ ਦੇ ਸੁੰਦਰ ਜੂੜੇ ਵਾਲੀ ਵੀ

ਹੈ (ਰੰਮ-ਕਪਰਦਨ: 201)। ਉਸ ਦੀ ਅਰਾਧਨਾ ਕਰਦਿਆਂ ਗੁਰੂ ਜੀ ਇਉਂ ਕਹਿੰਦੇ ਹਨ:

**"ਚੰਚਲਾ ਚਖੰਗੀ, ਅਲਕ ਭੁਜੰਗੀ,**
**ਤੁੰਦ ਤੁਰੰਗਣ ਤਿੱਛ ਸਰੇ।**
**ਕਰਕਸਾ ਕੁਠਾਰੇ, ਨਰਕ ਨਿਵਾਰੇ,**
**ਅਧਮ ਉਧਾਰੇ, ਤੁਰ ਭੁਜੇ।**
**ਦਾਮਿਨੀ ਦਮੰਕੇ, ਕੇਹਰਿ ਲੰਕੇ,**
**ਆਦਿ ਅਤੰਕੇ, ਕ੍ਰੂਰ ਕਲੇ।**
**ਜੈ ਜੈ ਹੋਸੀ 'ਰਕਤਾਸੁਰ' ਖੰਡਣ,**
**ਸ਼ੁੰਭ ਚਕ੍ਰਤਨ, ਨਿਸੁੰਭ ਮਥੇ।"** (੨੧੧)

ਅਰਥਾਤ: "ਹੇ ਚੰਚਲ ਅੱਖਾਂ ਤੇ ਚੁਲਬੁਲੇ ਅੰਗਾਂ ਵਾਲੀ, ਨਾਗਾਂ ਜਹੀਆਂ ਜ਼ੁਲਫ਼ਾਂ ਵਾਲੀ, ਤੇਜ਼ਗਾਮ ਘੋੜਿਆਂ ਵਾਲੀ, ਤਿਖੇ ਤੀਰਾਂ ਵਾਲੀ, ਤੇਜ਼ ਕੁਹਾੜੇ ਵਾਲੀ, ਨਰਕ 'ਚੋਂ ਕੱਢਣ ਵਾਲੀ, ਨੀਵਿਆਂ ਨੂੰ ਉਚਿਆਉਣ ਵਾਲੀ, ਲੰਮੀਆਂ ਬਾਹਾਂ ਵਾਲੀ, ਬਿਜਲੀ ਵਾਂਗਰ ਦਮਕਦੀ, ਸ਼ੇਰ ਜਹੇ ਪਤਲੇ ਲੱਕ ਵਾਲੀ, ਮੁਢੋਂ ਤੋਂ ਹੀ ਭਇਆਨਕ, ਨਿਰਦਈ ਬੋਲਾਂ ਵਾਲੀ; ਹੇ ਮਹਿਖਾਸੁਰ (ਦੈਂਤ) ਨੂੰ ਮਾਰਨ ਵਾਲੀ, ਸੁੰਭ ਨੂੰ ਚੱਕਰਾਂ 'ਚ ਪਾਉਣ ਵਾਲੀ ਤੇ ਨਿਸ਼ੁੰਭ ਨੂੰ ਤਬਾਹ ਕਰਨ ਵਾਲੀ ਤੇਰੀ ਜੈ ਜੈ ਹੋਵੇ।" ਐਸੇ ਵੀਹ ਪਦਿਆਂ ਤੋਂ ਬਾਦ ਫਿਰ ਗੁਰੂ ਜੀ ਅਕਾਲ ਪੁਰਖ ਦੀ ਉਸਤਤਿ ਵਿਚ ਜੁੜ ਜਾਂਦੇ ਹਨ। ਤਦ ਇਸ ਪ੍ਰਕਾਰ ਉਚਰਦੇ ਹਨ:

**"ਦੀਨਿਨ ਕੀ ਪ੍ਰਤਿਪਾਲ ਕਰੇ ਨਿਤ,**
**ਸੰਤ ਉਬਾਰ ਗਨੀਮਨ ਗਾਰੈ।**
**ਪੱਛ ਪਸੂ ਨਗ ਨਾਗ ਨਰਾਧਿਪ,**
**ਸਰਬ ਸਮੇ ਸਭ ਕੋ ਪ੍ਰਤਿਪਾਰੈ।**
**ਪੋਖਤ ਹੈ ਜਲ ਮੈ ਥਲ ਮੈ, ਪਲ ਮੈ,**
**ਕਲਿ ਕੈ ਨਹੀ ਕਰਮ ਬਿਚਾਰੈ।**

**ਦੀਨ ਦਇਆਲ ਦਇਆਨਿਧਿ,**
**ਦੋਖਨ ਦੇਖਤ ਹੈ ਪਰੁ ਦੇਤੁ ਨ ਹਾਰੈ॥** (੨੪੩)

**ਦਾਹਤ ਹੈ ਦੁਖ ਦੋਖਨ ਕੌ,**
**ਦਲ ਦੁਜਨ ਕੇ ਪਲ ਮੈ ਦਲਿ ਡਾਰੈ।**
**ਖੰਡ ਅਖੰਡ ਪ੍ਰਚੰਡ ਪ੍ਰਹਾਰਨ,**
**ਪੂਰਨ ਪ੍ਰੇਮ ਕੀ ਪ੍ਰੀਤਿ ਸੰਭਾਰੈ।**
**ਪਾਰੁ ਨ ਪਾਇ ਸਕੈ ਪਦਮਾਪਤਿ**
**ਬਦੇ ਕਤੇਬ ਅਭੇਦ ਉਚਾਰੈ।**
**ਰੋਜ਼ ਹੀ ਰਾਜ਼ ਬਿਲੋਕਤ ਰਜ਼ਿਕ,**
**ਰੋਖਿ ਰੂਹਾਨਕੀ ਰੋਜ਼ੀ ਨ ਟਾਰੈ।"** (੨੪੪)

ਇਸ ਸਵੱਯੇ ਵਿਚ ਵੀ ਕਿਆ ਸੁੰਦਰ ਵਿਰੋਧਾਭਾਸ ਹੈ: ਉਹ ਅਖੰਡਾਂ ਦਾ ਖੰਡਨ ਕਰਨਹਾਰ ਹੈ, ਪਰ ਇਉਂ ਸਾੜਦਾ ਹੈ, ਬੁਰੀ ਤਰ੍ਹਾਂ ਨਸ਼ਟ ਕਰਦਾ ਹੈ, ਪਰ ਇਉਂ ਕਰਦਿਆਂ ਵੀ ਉਹ ਪੂਰਨ ਪ੍ਰੇਮ ਦੀ ਪ੍ਰੀਤਿ ਹੀ ਨਿਭਾ ਰਿਹਾ ਹੁੰਦਾ ਹੈ।

ਇਕ ਹੋਰ ਬੜਾ ਮਹੱਤਵਪੂਰਨ ਵਿਰੋਧਾਭਾਸ ਇਸ ਬਾਣੀ 'ਅਕਾਲ ਉਸਤਤਿ' ਵਿਚ ਹੈ। ਜਿਸ ਅਕਾਲ ਦੀ ਇਸ ਵਿਚ ਸਿਫ਼ਤ ਹੈ ਉਸੇ ਅਕਾਲ ਪੁਰਖ ਨੂੰ ਕਦੇ ਗੁਰੂ ਜੀ ਕਾਲਪੁਰਖ ਕਹਿੰਦੇ ਹਨ, ਕਦੇ ਸਰਬਕਾਲ ਤੇ ਕਦੇ ਮਹਾਂਕਾਲ। ਹਰ ਵਿਰੋਧਾਭਾਸ ਵਿਚ ਇਕ ਘੁੰਡੀ ਹੁੰਦੀ ਹੈ। ਜਦ ਉਹ ਸਮਝ ਆ ਜਾਏ ਤਾਂ ਵਿਰੋਧ ਦਾ ਸਮਾਧਾਨ ਹੋ ਜਾਂਦਾ ਹੈ। ਉਹ ਅਕਾਲ ਹੈ ਕਿਉਂਕਿ ਉਹ ਕਾਲ ਤੋਂ ਉਪਰ ਹੈ; ਤੇ ਸਰਬਕਾਲ ਹੈ ਕਿਉਂਕਿ ਉਹ ਸਭ ਕਾਸੇ ਦਾ ਅੰਤ ਕਰਨਹਾਰਾ ਹੈ। ਘੁੰਡੀ ਖੁਲ ਗਈ ਤੇ ਵਿਰੋਧਾਭਾਸ ਵਿਚਲਾ ਵਿਰੋਧ ਸਮਾਪਤ ਹੋ ਗਿਆ। ਇਸੇ ਲਈ ਤਾਂ ਕਹਿੰਦੇ ਹਾਂ ਕਿ ਯਥਾਰਥ ਨੂੰ ਸਮਝਣ ਲਈ ਵਿਰੋਧਾਭਾਸਾਂ ਥਾਣੀ ਲੰਘਣਾ ਪੈਂਦਾ ਹੈ।

ਇਕ ਗੱਲ ਹੋਰ ਇਥੇ ਵਿਚਾਰਨ ਗੋਚਰੀ ਰਹਿੰਦੀ ਹੈ। ਉਹ ਇਹ ਕਿ ਇਸੇ ਬਾਣੀ ਦੇ ਸ਼ੁਰੂ ਵਿਚ ਇਕ ਆਸ਼ੀਰਵਾਦੰਕ ਮੰਗਲ ਵੀ ਹੈ ਜੋ ਇਸ ਪ੍ਰਕਾਰ ਹੈ:

**"ਅਕਾਲ ਪੁਰਖ ਕੀ ਰੱਛਾ ਹਮ ਨੈ।**
**ਸਰਬ ਲੋਹ ਕੀ ਰੱਛਿਆ ਹਮਨੈ।**
**ਸਰਬ ਕਾਲ ਜੀ ਕੀ ਰੱਛਿਆ ਹਮਨੈ।**
**ਸਰਬ ਲੋਹ ਜੀ ਕੀ ਸਦਾ ਰੱਛਿਆ ਹਮਨੈ।"**

ਇਹ ਤਾਂ ਅਸਾਂ ਵਿਚਾਰ ਹੀ ਲਿਆ ਹੈ ਕਿ ਅਕਾਲ ਪੁਰਖ ਨੂੰ ਮਹਾਂਕਾਲ ਕਿਉਂ ਕਿਹਾ ਗਿਆ ਹੈ। ਇਹ ਵਿਚਾਰਨਾ ਬਾਕੀ ਹੈ ਕਿ ਉਸ ਨੂੰ ਸਰਬਲੋਹ ਕਿਉਂ ਕਿਹਾ ਗਿਆ ਹੈ। ਸੋ ਪਹਿਲਾਂ ਸਰਬ ਲੋਹ ਨੂੰ ਸਮਝ ਲਈਏ। 'ਸਰਬ ਲੋਹ' ਮਹਾਂਕਾਲ ਦਾ ਇਕ ਅਵਤਾਰ ਹੈ ਜਿਸ ਦੀ ਕਥਾ ਸਰਬ ਲੋਹ ਗ੍ਰੰਥ ਵਿਚ ਲਿਖੀ ਹੈ। ਸਰਬ ਲੋਹ ਗ੍ਰੰਥ ਦੇ ਮੁੱਢ 'ਸ੍ਰੀ ਮੁਖਵਾਕ ਪਾ. 10' ਲਿਖਿਆ ਹੈ ਪਰ ਗ੍ਰੰਥ ਦੀ ਅੰਦਰਲੀ ਗਵਾਹੀ ਤੋਂ ਸਪਸ਼ਟ ਹੈ ਕਿ ਇਹ ਗ੍ਰੰਥ ਗੁਰੂ ਸਾਹਿਬ ਦੀ ਰਚਨਾ ਨਹੀਂ। ਇਸ ਗ੍ਰੰਥ ਵਿਚ ਰੂਪਦੀਪ ਭਾਸ਼ਾ ਪਿੰਗਲ ਦੀ ਰਚਨਾ ਨਹੀਂ। ਇਸ ਗ੍ਰੰਥ ਵਿਚ ਰੂਪਦੀਪ ਭਾਸ਼ਾ ਪਿੰਗਲ ਦਾ ਜ਼ਿਕਰ ਹੈ; ਰੂਪਦੀਪ ਦੀ ਰਚਨਾ ਸੰਮਤ 1776 ਵਿਚ ਹੋਈ ਹੈ ਜਦਕਿ ਦਸਮ ਪਾਤਸ਼ਾਹ ਸੰਮਤ 1765 ਵਿਚ ਜੋਤੀ ਜੋਤਿ ਸਮਾ ਗਏ ਸਨ। ਇਸ ਬਾਰੇ ਹੋਰ ਗਵਾਹੀਆਂ ਦਾ ਜ਼ਿਕਰ ਵੀ ਭਾ: ਕਾਨ੍ਹ ਸਿੰਘ ਨਾਭਾ ਨੇ ਕੀਤਾ ਹੈ ਜਿਨ੍ਹਾਂ ਤੋਂ ਸਪਸ਼ਟ ਹੋਂਦਾ ਹੈ ਕਿ ਇਹ ਗ੍ਰੰਥ ਗੁਰੂ ਸਾਹਿਬ ਦੀ ਰਚਨਾ ਨਹੀਂ। ਜਾਪਦਾ ਹੈ ਅਕਾਲ ਉਸਤਤਿ ਬਾਣੀ ਦੇ ਸ਼ੁਰੂ ਵਿਚ 'ਸਰਬ ਲੋਹ' ਜੀ ਦਾ ਮੰਗਲ ਹੋਣ ਕਰਕੇ ਲੋਕਾਂ 'ਸਰਬ ਲੋਹ ਗ੍ਰੰਥ' ਨੂੰ ਵੀ ਗੁਰੂ ਜੀ ਦੀ ਰਚਨਾ ਮਿੱਥ ਲਿਆ ਤੇ ਉਪਰ ਸ੍ਰੀ ਮੁਖਵਾਕ ਪਾ:10 ਅੰਕ ਦਿੱਤਾ।

ਸਰਬ ਲੋਹ ਜੀ ਦੀ ਰੱਛਿਆ ਦੀ ਆਸ਼ੀਰਵਾਦ ਦੀ ਯਾਚਨਾ ਸਪਸ਼ਟ ਅਕਾਲ ਪੁਰਖ ਦੀ ਰਛਿਆ ਦੀ ਯਾਚਨਾ ਹੀ ਹੈ। ਪਰ ਉਸ ਨੂੰ ਸਰਬ ਲੋਹ ਕਿਉਂ ਕਿਹਾ ਹੈ? ਸਰਬ ਲੋਹ ਦਾ ਅਰਥ ਹੈ ਜਿਸ ਨੇ ਸਰੀਰ ਤੇ ਲੋਹਾ ਅਥਵਾ ਸ਼ਸਤ੍ਰ ਧਾਰਨ ਕੀਤਾ ਹੋਵੇ। ਗੁਰੂ ਜੀ ਸਿੱਖਾਂ ਨੂੰ ਸ਼ਸਤਰੀ ਸੂਰਬੀਰ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹਨਾਂ ਦਾ ਇਸ਼ਟਦੇਵ ਵੀ ਸ਼ਸਤ੍ਰਧਾਰੀ, ਅਥਵਾ ਸਰਬਲੋਹ ਹੋਣਾ ਚਾਹੀਦਾ ਹੈ ਕਿਉਂਕਿ : ਜੇਹਾ ਸੇਵੈ ਤੇਹੋ ਹੋਵੈ (ਮ:4, 549)

ਇਹ ਗੁਰੂ ਜੀ ਦੀ ਮਨੋਵਿਗਿਆਨਕ ਵਿਉਂਤ ਸੀ ਆਪਣੇ ਅਨੁਸਾਈਆਂ ਅੰਦਰ ਸੂਰਬੀਰਤਾ ਜਗਾਉਣ ਦੀ। ਇਸੇ ਜੁਗਤਿ ਦੀ ਵਰਤੋਂ ਕਰਦਿਆਂ ਗੁਰੂ ਜੀ ਨੇ ਅਕਾਲ ਪੁਰਖ ਨੂੰ:

**"ਨਮੋ ਸ਼ਸਤ੍ਰ ਪਾਣੇ।**
**ਨਮੋ ਅਸਤ੍ਰ ਮਾਣੇ।"** (ਜਾਪੁ: ੫੨)

ਕਰਕੇ ਆਰਾਧਿਆ ਤੇ ਉਸ ਨੂੰ ਕਈ ਪ੍ਰਕਾਰ ਦੇ ਸ਼ਸਤ੍ਰਧਾਰੀ ਨਾਵਾਂ ਨਾਲ ਸੰਬੋਧਨ ਕੀਤਾ ਜਿਵੇਂ ਕਿ ਅਸਿਪਾਨ, ਅਸਿਧੁਜ, ਅਸਿਧਾਰੀ, ਅਸਿਕੇਤੁ, ਖੜਗਕੇਤੁ, ਧਨੁਰਪਾਣਿ, ਆਦਿ।

ਇਹ ਸਨ ਸੰਖੇਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਕੁਝ ਮੌਲਕ ਢੰਗ ਆਪਣੇ ਮਿਤ੍ਰ ਪਿਆਰੇ ਨਾਲ ਪੂਰੀ ਬੇਤਕਲਫ਼ੀ ਨਾਲ ਸੰਬੋਧਿਤ ਹੋਣ ਦੇ। ਇਹਨਾਂ ਵਿਚੋਂ ਉਹਨਾਂ ਦੇ ਖ਼ੁਦਾ ਦੋਸਤ ਵਿਅਕਤੀਤਵ ਦੀ ਝਲਕ ਪ੍ਰਤੱਖ ਹੋਂਦੀ ਹੈ।

## ਕੌਮੀਅਤ ਦਾ ਉਸਰਈਆ:

ਸਰ ਗੋਕਲ ਚੰਦ ਨਾਰੰਗ ਆਪਣੀ ਪੁਸਤਕ 'ਦੀ ਟ੍ਰਾਂਸਫ਼ਰਮੇਸ਼ਨ ਆਫ਼ ਸਿਖਿਜ਼ਮ' ਵਿਚ ਲਿਖਦੇ ਹਨਯ "ਗੁਰੂ ਗੋਬਿੰਦ ਸਿੰਘ ਜੀ ਦੇ ਕਾਰਨਾਮਿਆਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ, ਇਕ ਕੌਮ ਦੀ ਸਿਰਜਨਾ ਤੇ ਦੂਜਾ ਹਥਿਆਰਬੰਦ ਜਦੋਜਹਦ। ਅੱਗੇ ਉਹ ਕਹਿੰਦੇ ਹਨ: ਜਦ ਮੈਂ ਕਹਿੰਦਾ ਹਾਂ, 'ਇਕ ਕੌਮ ਦੀ ਸਿਰਜਨਾ' ਤਾਂ ਮੈਂ ਚਾਹੁਦਾ ਹਾਂ ਕਿ ਮੇਰੇ ਇਹਨਾਂ ਬੋਲਾਂ ਦਾ ਬਿਲਕੁਲ ਅੱਖਰੀ ਅਰਥ ਲਿਆ ਜਾਵੇ ਕਿਉਂਕਿ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਕਾਰਜ ਆਰੰਭਿਆ, ਉਸ ਵੇਲੇ ਹਿੰਦੂ ਕੌਮ ਨਾਮ ਦੀ ਕੋਈ ਚੀਜ਼ ਨਹੀਂ ਸੀ....."

ਹਿੰਦੁਸਤਾਨ ਕਈ ਸਦੀਆਂ ਤੋਂ ਗ਼ੁਲਾਮ ਚਲਿਆ ਆ ਰਿਹਾ ਸੀ। ਇਹ ਤਾਂ ਗ਼ੁਲਾਮਾਂ ਦਾ ਵੀ ਗ਼ੁਲਾਮ ਹੋਇਆ ਹੋਇਆ ਸੀ। ਪੂਰੀ ਇਕ ਪੀੜ੍ਹੀ ਗ਼ੁਲਾਮਾਂ ਦੀ ਇਸ ਤੇ ਰਾਜ ਕਰ ਗਈ ਸੀ। ਅਕਬਰ ਤੋਂ ਮਗਰਲੇ ਮੁਗ਼ਲ ਬਾਦਸ਼ਾਹ ਤਾਂ ਗ਼ੁਲਾਮੀ ਦੀ ਕੱਸ ਦਿਨ-ਬ-ਦਿਨ ਹੋਰ ਪੱਕੀ ਹੀ ਕਰੀ ਗਏ ਸਨ। ਪਹਿਲਾਂ ਤਾਂ ਹਿੰਦੂਆਂ ਨੂੰ ਤੀਰਥ ਯਾਤ੍ਰਾ ਦਾ ਟੈਕਸ

ਦੇਣਾ ਪੈਂਦਾ ਸੀ। ਫਿਰ ਗ਼ੈਰ ਮੁਸਲਿਮ ਹੋਣ ਕਾਰਨ ਉਹਨਾਂ ਤੋਂ ਜਜ਼ੀਆ ਵਸੂਲ ਹੋਣ ਲੱਗਾ। ਪਰ ਔਰੰਗਜ਼ੇਬ ਵੇਲੇ ਤਾਂ ਹਿੰਦੂ ਹੋਣਾ ਹੀ ਜ਼ਿੰਦਗੀ ਦਾ ਸੰਤਾਪ ਬਣ ਗਿਆ ਸੀ। ਤਿਲਕ ਜੰਞੂ ਲੱਥਣੇ ਸ਼ੁਰੂ ਹੋ ਗਏ ਸਨ। ਆਪੇ ਲਾਹ ਦਿਓ ਤਾਂ ਵਾਹ ਭਲਾ, ਨਹੀਂ ਤਾਂ ਜਬਰੀ ਲਾਹੇ ਜਾਂਦੇ ਸਨ। ਚੂੰ ਚਰਾਂ ਕਰੋ ਤਾਂ ਸਿਰ ਹੀ ਕਲਮ ਕਰ ਦਿੱਤਾ ਜਾਂਦਾ ਸੀ। ਧਾਰਮਕ ਆਜ਼ਾਦੀ ਬਿਲਕੁਲ ਅਨਕਾ ਸੀ। ਆਜ਼ਾਦੀ ਕਦੇ ਕੋਈ ਦੇਂਦਾ ਨਹੀਂ ਹੋਂਦਾ, ਇਹ ਤਾਂ ਲੈਦੀ ਪੈਂਦੀ ਹੈ ਤੇ ਲੈਣ ਲਈ ਸਾਹਸ, ਸਿਰੜ ਤੇ ਬਲੀਦਾਨ ਦੀ ਲੋੜ ਹੋਂਦੀ ਹੈ। ਬਿਨਾ ਬਲੀਦਾਨ ਦੇ ਕੌਮਾਂ ਨਹੀਂ ਬਣਦੀਆਂ।

ਕੌਮ ਉਸਾਰੀ ਦਾ ਪਹਿਲਾ ਕਦਮ ਨੌਂ ਬਰਸ ਦੇ ਸ੍ਰੀ ਗੋਬਿੰਦ ਰਾਇ ਨੇ ਓਦੋਂ ਚੁੱਕਿਆ ਜਦ ਕਸ਼ਮੀਰ ਦੇ ਪੰਡਿਤ ਹਿੰਦੂ ਜਾਤੀ ਦਾ ਦਰਦ ਲੈ ਕੇ ਗੁਰੂ ਤੇਗ਼ ਬਹਾਦੁਰ ਸਾਹਿਬ ਪਾਸ ਆਏ ਤੇ ਪੁੱਤਰ ਨੇ ਪਿਤਾ ਨੂੰ ਆਪਣਾ ਬਲੀਦਾਨ ਦੇਣ ਦਾ ਸੁਝਾਓ ਦਿੱਤਾ। ਇਸ ਸਾਕੇ ਨੂੰ ਇਕ ਕਵੀ ਨੇ ਇਓ ਬਿਆਨ ਕੀਤਾ ਹੈ:

**"ਉੱਠੀ ਕੂਕ ਪੁਕਾਰ ਕਸ਼ਮੀਰ ਵੱਲੋਂ,**
**ਵੱਜਾ ਤੇਗ਼ ਬਹਾਦੁਰ ਦੇ ਘਾ ਅੰਦਰ।**
**ਚਤੁਰ ਚਿਹਰੇ ਤੇ ਚਿੰਤਾ ਦੇ ਚਿੰਨ੍ਹ ਛਾਏ,**
**ਰੁਗ ਭਰੇ ਗਏ ਦੁਖ ਅਨਗਾਹ ਅੰਦਰ।**
**ਲੱਗੇ ਕਹਿਣ ਕਿ ਹੋਵੇ ਬਜ਼ੁਰਗ ਕੋਈ**
**ਦੇਵੇ ਬਲੀ ਜੋ ਜ਼ੁਲਮ ਦੇ ਰਾਹ ਅੰਦਰ।**
**ਬਾਲੀ ਉਮਰ ਵਿਚ ਤਦੋਂ ਦਸਮੇਸ਼ ਜੀ ਨੇ ਕਿਹਾ**
**ਓਸ ਵੇਲੇ ਭੋਲੇ ਭਾ ਅੰਦਰ।**
**'ਤੁਸਾਂ ਜਹੇ ਮਹਾਨ ਵਿਅਕਤੀਆਂ ਨੂੰ**
**ਕਦ ਕਦ ਮਾਵਾਂ ਸੁਭਾਗੀਆਂ ਜਣਦੀਆਂ ਨੇ,**
**ਅਪਣੀ ਬਲੀ ਦੇ ਕੇ ਤੁਸੀਂ ਆਪ ਦੱਸੋ**
**ਕੌਮਾਂ ਸਦਾ ਤੋਂ ਇਵੇਂ ਹੀ ਬਣਦੀਆਂ ਨੇ।"**

ਗੁਰੂ ਤੇਗ਼ ਬਹਾਦੁਰ ਸਾਹਿਬ ਨੇ ਮਨੁੱਖਤਾ ਦੀ ਧਾਰਮਕ ਆਜ਼ਾਦੀ ਲਈ ਸ਼ਹੀਦ ਹੋਣਾ ਪਰਵਾਨ ਕਰ ਲਿਆ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਹੀਦੀ ਬਾਰੇ 'ਬਚਿੱਤ੍ਰ ਨਾਟਕ' ਵਿਚ ਇਹ ਕਿਹਾ ਕਿ 'ਤੇਗ਼ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂ ਆਨ' ਤਾਂ ਉਹ ਬੇਟਾ ਹੋਣ ਦੇ ਨਾਤੇ ਆਪਣੇ ਪਿਤਾ ਦੀ ਤਾਰੀਫ਼ ਨਹੀਂ ਸਨ ਕਰ ਰਹੇ, ਇਕ ਅਕੱਟ ਸੱਚਾਈ ਬਿਆਨ ਕਰ ਰਹੇ ਸਨ। ਨਾ ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਪਹਿਲਾਂ ਤਾਂ ਨਾ ਉਹਨਾਂ ਤੋਂ ਬਾਦ ਕਿਸੇ ਨੇ ਧਾਰਮਕ ਆਜ਼ਾਦੀ ਲਈ ਆਪਣੀ ਜ਼ਿੰਦਗੀ ਦਾ ਬਲੀਦਾਨ ਦਿਤਾ ਹੈ। ਸ਼ਹਿਰੀ ਆਜ਼ਾਦੀ ਦੀਆਂ ਗੱਲਾਂ ਵੀ ਸੰਸਾਰ ਵਿਚ ਉਹਨਾਂ ਤੋਂ ਦੋ ਸਦੀਆਂ ਬਾਦ ਹੀ ਸ਼ੁਰੂ ਹੋਈਆਂ। ਇਸ ਕੁਰਬਾਨੀ ਦੀ ਵਡਿਆਈ ਇਸ ਵਿਚ ਸੀ ਕਿ ਇਹ ਆਪਣੇ ਧਰਮ ਲਈ ਨਹੀਂ, ਦੂਜਿਆਂ ਦੀ ਧਾਰਮਕ ਆਜ਼ਾਦੀ ਲਈ ਦਿਤੀ ਗਈ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸ਼ਬਦਾਂ ਵਿਚ:

**"ਤਿਲਕ ਜੰਞੂ ਰਾਖਾ ਪ੍ਰਭ ਤਾ ਕਾ।**
**ਕੀਨੋ ਬਡੋ ਕਲੂ ਮਹਿ ਸਾਕਾ।"**

(ਬਚਿੱਤ੍ਰ ਨਾਟਕ)

ਇਸ ਮਹਾਨ ਸਾਕੇ ਦਾ ਇਕ ਹੋਰ ਵੀ ਪਹਿਲੂ ਹੈ। ਇਕ ਤਾਂ ਗੁਰੂ ਜੀ ਤੋਂ ਪਹਿਲਾਂ ਉਹਨਾਂ ਦੇ ਤਿੰਨ ਸਿੱਖ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਯਾਲਾ ਜੀ ਵੀ ਸ਼ਹੀਦ ਕੀਤੇ ਗਏ। ਉਹਨਾਂ ਦਾ ਸਿਦਕ, ਸਿਰੜ ਤੇ ਸਾਹਸ ਵੀ ਕਮਾਲ ਸੀ। ਫਿਰ ਸਿਦਕ, ਸਿਰੜ ਤੇ ਸਾਹਸ ਵਾਲੇ ਉਹ ਦੋ ਸਿੱਖ ਵੀ ਸਨ ਜਿਨ੍ਹਾਂ ਵਿਚੋਂ ਇਕ ਨੇ ਗੁਰੂ ਸਾਹਿਬ ਦਾ ਸੀਸ ਆਨੰਦਪੁਰ ਸਾਹਿਬ ਪੁਚਾਇਆ ਤੇ ਦੂਜੇ ਨੇ ਧੜ ਦਾ ਅੰਤਮ ਸੰਸਕਾਰ ਆਪਣਾ ਘਰ ਜਲਾ ਕੇ ਕੀਤਾ। ਇਹ ਇਸ ਗਲ ਦਾ ਸੂਚਕ ਸੀ ਕਿ ਸਿੱਖੀ ਦੀ ਜਾਗ ਨੇ ਮਰਜੀਵੜੇ ਪੈਦਾ ਕਰ ਦਿੱਤੇ ਹਨ। ਇਹਨਾਂ ਨੂੰ ਹੁਣ ਇਕ ਕੌਮ ਦਾ ਰੂਪ ਦੇਣਾ ਬਾਕੀ ਸੀ।

ਇਹ ਕੰਮ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਿਸਾਖੀ ਵਾਲੇ ਦਿਨ ਆਰੰਭਿਆ। ਇਤਿਹਾਸਕਾਰਾਂ ਅਨੁਸਾਰ ਉਸ ਦਿਨ ਗੁਰੂ ਜੀ ਦੇ ਸੱਦੇ ਤੇ 40,000 ਸਿਖ ਸਾਰੇ ਹਿੰਦੁਸਤਾਨ ਤੋਂ ਸ੍ਰੀ ਆਨੰਦਪੁਰ ਸਾਹਿਬ

ਇਕੱਤਰ ਹੋਏ ਤੇ ਭਰੇ ਦੀਵਾਨ ਵਿਚ ਗੁਰੂ ਜੀ ਨੇ ਇਕ ਸੀਸ ਦੀ ਮੰਗ ਕੀਤੀ। ਉਹਨਾਂ ਨੂੰ ਪੱਕਾ ਨਿਸਚਾ ਸੀ ਮਰਜੀਵੜੇ ਅਵੱਸ਼ ਨਿਤਰਨ ਗੇ। ਵਾਰੀ ਵਾਰੀ ਪੰਜ ਨਿਤਰੇ। ਇਹ ਪੰਜ ਕਿਹੜੇ ਸਨ:

1. ਲਾਹੌਰ ਤੋਂ ਭਾਈ ਦਇਆ ਰਾਮ
2. ਹਸਤਿਨਾਪੁਰ ਤੋਂ ਭਾਈ ਧਰਮ ਦਾਸ
3. ਦਵਾਰਕਾ ਤੋਂ ਭਾਈ ਮੁਹਕਮ ਚੰਦ
4. ਜਗਨਨਾਥ ਤੋਂ ਭਾਈ ਹਿੰਮਤ ਰਾਏ ਤੇ
5. ਬਿਦਰ ਤੋਂ ਭਾਈ ਸਾਹਿਬ ਚੰਦ

ਇਹ ਸਭ ਹਿੰਦੁਸਤਾਨ ਦੇ ਵੱਖ ਵੱਖ ਇਲਾਕਿਆਂ ਤੋਂ ਆਏ ਸਨ; ਪੰਜਾਬ ਵਿਚੋਂ ਕੇਵਲ ਇੱਕੋ ਹੀ ਸੀ। ਇਹ ਪੰਜੇ ਆਪੋ ਆਪਣੇ ਇਲਾਕੇ ਦੇ ਪ੍ਰਤਿਨਿਧ ਸਨ। ਗ਼ਾਲਬਨ ਉਥੋਂ ਦੀਆਂ ਸੰਗਤਾਂ ਦੇ ਆਗੂ ਸਿੱਖ ਸਨ। ਇਸ ਲਈ ਸਭ ਤੋਂ ਪਹਿਲੇ ਹਾਜ਼ਰ ਹੋਏ। ਜੇ ਹੋਰ ਸਿਰ ਮੰਗੇ ਜਾਂਦੇ ਤਾਂ ਅਵੱਸ਼ ਹੋਰ ਵੀ ਨਿਤਰਦੇ। ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜਦ ਗੁਰੂ ਜੀ ਨੇ ਸੀਸ ਮੰਗਿਆ ਤਾਂ ਸੰਗਤ ਵਿਚ ਮੁਰਦਨੀ ਛਾ ਗਈ। ਇਹ ਗਲ ਠੀਕ ਨਹੀਂ ਜਾਪਦੀ। ਕੁਝ ਮਸੰਦ ਲੋਕ ਜ਼ਰੂਰ ਭੱਜੇ ਹੋਣਗੇ ਤੇ ਮਾਤਾ ਗੁੱਜਰੀ ਜੀ ਪਾਸ ਸ਼ਿਕਾਇਤ ਲੈ ਕੇ ਵੀ ਗਏ ਹੋਣਗੇ। ਪਰ ਦੀਵਾਨ ਤਾਂ ਉਂਵ ਦਾ ਉਂਵ ਬਣਿਆ ਰਿਹਾ। ਅਗਲੇ ਹੀ ਦਿਨ ਵੀਹ ਹਜ਼ਾਰ ਪ੍ਰਾਣੀਆਂ ਦਾ ਅੰਮ੍ਰਿਤਪਾਨ ਕਰਨਾ ਇਸ ਤੱਥ ਦੀ ਤਸਦੀਕ ਕਰਦਾ ਹੈ।

ਇਕ ਬਹਾਦਰ ਕੌਮ ਦੀ ਉਸਾਰੀ ਲਈ ਜੋ ਜੋ ਵਿਉਂਤਾਂ ਗੁਰੂ ਜੀ ਨੇ ਵਰਤੋਂ ਵਿਚ ਲਿਆਂਦੀਆਂ, ਉਹ ਉਹਨਾਂ ਦੀ ਤੀਖਣ ਮਨੋਵਿਗਿਆਨਕ ਸੋਝੀ ਦੀਆਂ ਸੂਚਕ ਸਨ। ਇਹਨਾਂ ਵਿਉਂਤਾਂ ਵਿਚ ਪਹਿਲੀ ਸੀ ਖੰਡੇ ਦੇ ਪਾਹੁਲ ਦੀ। ਗੁਰੂ ਗੋਬਿੰਦ ਜੀ ਤੋਂ ਪਹਿਲਾਂ ਦੀਖਿਆ-ਸੰਸਕਾਰ ਦੌਰਾਨ ਸਤਿਗੁਰੂ ਪਾਸੋਂ ਚਰਨ-ਪਾਹੁਲ ਪ੍ਰਾਪਤ ਕੀਤਾ ਜਾਂਦਾ ਸੀ। ਦਸਮੇਸ਼ ਜੀ ਨੇ ਚਰਨ-ਪਾਹੁਲ ਦੀ ਥਾਂ ਖੰਡੇਦ ਦੇ ਪਾਹੁਲ ਦੀ ਪ੍ਰਥਾ ਜਾਰੀ ਕਰ ਦਿੱਤੀ। ਇਹ ਪਾਹੁਲ ਹੁਣ ਕੇਵਲ ਗੁਰੂ ਪਾਸੋਂ ਹੀ ਨਹੀਂ, ਪੰਜਾਂ ਪਿਆਰਿਆਂ ਪਾਸੋਂ ਵੀ ਪ੍ਰਾਪਤ ਕੀਤਾ ਜਾ ਸਕਦਾ ਸੀ, ਜਿਵੇਂ ਆਪ ਦਸਮੇਸ਼ ਜੀ ਨੇ ਪ੍ਰਾਪਤ

ਕੀਤਾ ਸੀ। ਪੰਜਾਂ ਪਿਆਰਿਆਂ ਨੂੰ ਗੁਰੂ ਦਾ ਦਰਜਾ ਦੇ ਕੇ ਦਸਮੇਸ਼ ਜੀ ਨੇ ਖ਼ਾਲਸਾ ਭਾਈਚਾਰੇ ਦਾ ਇਕ ਤਰ੍ਹਾਂ ਦੈਵੀਕਰਣ ਕਰ ਦਿੱਤਾ। ਇਸ ਭਾਈਚਾਰੇ ਅੰਦਰ ਉਚੱਤਮ ਆਤਮ-ਵਿਸ਼ਵਾਸ ਪੈਦਾ ਕਰਨ ਦੀ ਇਕ ਮਹੱਤਵਪੂਰਨ ਵਿਧੀ ਸੀ।

ਇੱਥੇ ਹੀ ਬੱਸ ਨਹੀਂ, ਨਵੀਂ ਬਰਾਦਰੀ ਵਿਚ ਦਾਖ਼ਲ ਹੋਣ ਵਾਲੇ ਹਰ ਸਦੱਸ ਨੂੰ ਮੁੜ ਜਨਮਿਆ (ਵਚਰਗਜਕ ਲਚਰਗਅ) ਸਥਾਪਿਤ ਕੀਤਾ ਜਾਂਦਾ ਸੀ। ਉਸ ਨੂੰ 'ਕਿਰਤਨਾਸ਼, ਕੁਲਨਾਸ਼, ਧਰਮਨਾਸ਼, ਕਰਮਨਾਸ਼' ਦਾ ਆਦੇਸ਼ ਦਿੱਤਾ ਜਾਂਦਾ ਸੀ। ਪਿਤਾ ਉਸ ਦਾ ਗੁਰੂ ਗੋਬਿੰਦ ਸਿੰਘ ਹੋ ਜਾਂਦਾ ਸੀ, ਤੇ ਮਾਤਾ ਸਾਹਿਬ ਦੇਵਾਂ। ਉਹ ਨਵੇਂ ਮਾਪਿਆਂ ਦਾ ਨਵਾਂ ਪੁੱਤਰ ਹੋਂਦਾ ਸੀ। ਵਾਸੀ ਉਹ ਆਨੰਦਪੁਰ ਦਾ ਹੋਂਦਾ ਸੀ।

ਮੁੜ ਜਨਮੇ (ਦ੍ਵਿਜਾ) ਅੱਗੇ ਵੀ ਹੋਂਦੇ ਸਨ, ਪਰ ਉਹ ਕੇਵਲ ਤਿੰਨਾਂ ਜਾਤੀਆਂ- ਬ੍ਰਾਹਮਣ, ਖੱਤਰੀ ਤੇ ਵੈਸ਼ ਵ੍ਹਿਚੋਂ ਹੀ ਹੋ ਸਕਦੇ ਸਨ। ਉਹ ਵੀ ਉਹਨਾਂ ਸਰੀਰਕ ਸੰਸਕਾਰਾਂ ਰਾਹੀਂ ਜਿਨ੍ਹਾਂ ਨਾਲ, ਮਨੂ ਸਿਮਰਤੀ ਅਨੁਸਾਰ, "ਬੀਜ ਤੇ ਕੁੱਖ ਦੀਆਂ ਗ਼ਲਾਜ਼ਤਾਂ ਸਾਫ਼ ਹੋ ਜਾਂਦੀਆਂ ਹਨ ਤੇ ਵੇਦ ਮੰਤ੍ਰਾਂ ਰਾਹੀਂ ਸਰੀਰ ਅੰਦਰ ਇਕ ਅਧਿਆਤਮਕ ਪਰਿਵਰਤਨ ਆ ਜਾਂਦਾ ਹੈ।"[6] ਸ਼ੂਦਰਾਂ ਨੂੰ 'ਏਕਾ ਜਾਤੀ' ਕਿਹਾ ਜਾਂਦਾ ਸੀ ਤੇ ਉਹ ਦ੍ਵਿਜਾ ਨਹੀਂ ਹੋ ਸਕਦੇ ਸਨ। ਖੰਡੇ ਦੀ ਪਾਹੁਲ ਨਾਲ ਹੋਰ ਕੋਈ ਦ੍ਵਿਜਾ ਹੋ ਸਕਦਾ ਸੀ। ਅੱਗੇ ਸ਼ਾਸਤ੍ਰ ਕੇਵਲ ਬ੍ਰਾਹਮਣਾਂ ਦਾ ਅਧਿਕਾਰ ਸਨ ਤੇ ਸ਼ਸਤ੍ਰ ਕੇਵਲ ਖਤਰੀਆਂ ਦਾ। ਪਰ ਨਵੇਂ ਪਾਹੁਲ ਵਿਚ ਬਾਣੀ ਤੇ ਖੰਡੇ ਦੇ ਸੁਮੇਲ ਕਾਰਣ ਹਰ ਕੋਈ ਸ਼ਾਸਤ੍ਰ ਤੇ ਸ਼ਸਤ੍ਰ ਦੋਹਾਂ ਦਾ ਅਧਿਕਾਰੀ ਹੋ ਸਕਦਾ ਸੀ।

ਗੁਰੂ ਜੀ ਨਾਮ-ਰਸੀਏ ਸੂਰਬੀਰਾਂ ਦੀ ਇਕ ਐਸੀ ਕੌਮ ਖੜੀ ਕਰਨਾ ਚਾਹੁੰਦੇ ਸਨ ਜੋ ਦੇਸ਼ ਵਿਚ ਸੁਤੰਤ੍ਰਤਾ ਦੀ ਪੁਨਰ-ਸਥਾਪਤੀ ਕਰ ਸਕੇ। ਉਹ ਸੁਤੰਤ੍ਰਤਾ ਜੋ ਧਰਮ ਪਾਲਨ ਲਈ ਅਤਿ ਲੋੜੀਂਦੀ ਸੀ, ਤੇ ਜਿਸ ਦੇ ਲਈ ਉਹਨਾਂ ਨੇ ਆਪਣੇ ਪਿਆਰੇ ਪਿਤਾ ਦਾ ਬਲੀਦਾਨ ਦਿੱਤਾ ਸੀ।

ਸੁਤੰਤ੍ਰਤਾ ਤੇ ਸੂਰਬੀਰਤਾ ਦਾ ਦਾਮਨ-ਚੋਲੀ ਦਾ ਸਾਥ ਹੈ। ਸੂਰਬੀਰਤਾ ਦੀ ਪਰਿਭਾਸ਼ਾ ਪਹਿਲਾਂ ਹੀ ਕੀਤੀ ਜਾ ਚੁਕੀ ਸੀ:

**"ਸੂਰਾ ਸੋ ਪਹਿਚਾਨੀਐ**
**ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ**
**ਕਬਹੂ ਨ ਛਾਡੈ ਖੇਤੁ॥"**

(ਮਾਰੂ ਕਬੀਰ ੧੧੦੫:੫)

ਸਤਿਗੁਰਾਂ ਦੀ ਟਕਸਾਲ ਵਿਚ ਐਸੇ ਸੂਰਬੀਰ ਤਿਆਰ ਕੀਤੇ ਜਾ ਰਹੇ ਸਨ ਜਿਨ੍ਹਾਂ ਵਿਚ ਧਰਮ ਜੁੱਧ ਦਾ ਚਾਓ ਬਣਿਆ ਰਹੇ ਤੇ ਜੋ ਦੀਨਾਂ ਦੀ ਰਾਖੀ ਲਈ ਪੁਰਜਾ ਪੁਰਜਾ ਕੱਟੇ ਜਾਣ ਲਈ ਤਿਆਰ ਹੋਣ। ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਤੋਂ ਅਕਾਲ ਤਖ਼ਤ ਸਾਹਿਬ ਤੇ ਜੋਧਿਆਂ ਦੀਆਂ ਵਾਰਾਂ ਤਾਂ ਗਾਈਆਂ ਜਾਣ ਲਗ ਪਈਆਂ ਸ਼ਨ। ਹੁਣ ਦਸਮੇਸ਼ ਜੀ ਨੇ ਦੇਵੀ-ਦੇਵਤਿਆਂ ਤੇ ਅਵਤਾਰਾਂ ਆਦਿ ਦੀ ਬੀਰਤਾ ਦੀਆਂ ਪੌਰਾਣਿਕ ਤੇ ਇਤਿਹਾਸਕ ਕਥਾਵਾਂ ਨੂੰ ਵੀ ਲੋਕ ਭਾਸ਼ਾ ਅੰਦਰ ਬੀਰ ਰਸੀ ਵਿਚ ਉਲਥਾਉਣਾ ਆਰੰਭ ਦਿੱਤਾ। ਮਨੋਰਥ ਇਹਨਾਂ ਉਲਥਿਆਂ ਦਾ ਗੁਰੂ ਜੀ ਆਪ ਦੱਸਦੇ ਹਨ:

**"ਦਸਮ ਕਥਾ ਭਾਗੌਤ ਕੀ**
**ਭਾਖਾ ਕਰੀ ਬਨਾਇ।**
**ਅਵਰ ਬਾਸਨਾ ਨਾਂਹਿ ਪ੍ਰਭ,**
**ਧਰਮ ਜੁੱਧ ਕੇ ਚਾਇ।"**

(ਕ੍ਰਿਸ਼ਨਾਵਤਾਰ ੨੪੯੧)

ਨਵੀਂ ਬਰਾਦਰੀ ਦੇ ਸਦੱਸਾਂ ਦੇ ਮੁਖ ਤੇ ਨਾਮ ਹੋਣਾ ਵੀ ਜ਼ਰੂਰੀ ਸੀ ਤੇ ਗਾਤ੍ਰੇ ਵਿਚ ਕਿਰਪਾਨ ਦਾ ਹੋਣਾ ਵੀ। ਗੁਰੂ ਜੀ ਦਾ ਆਦੇਸ਼ ਸੀ:

**"ਧੰਨਿ ਜੀਉ ਤਿਹ ਕੋ ਜਗ ਮੈ**
**ਮੁਖ ਤੇ ਹਰਿ ਚਿਤ ਮੈ ਜੁੱਧੁ ਬੀਚਾਰੈ।"**

(ਕ੍ਰਿਸ਼ਨਾਵਤਾਰ ੨੪੯੨:੧)

ਇਸ ਪ੍ਰਕਾਰ ਦੀ ਕੌਮ ਦੇ ਨਿਰਮਾਣ ਲਈ ਗੁਰੂ ਜੀ ਨਿਰੰਤਰ ਜਤਨਸ਼ੀਲ ਸਨ ਜੋ ਲੋਕਤਾਂਤ੍ਰਿਕ ਵੀ ਹੋਵੇ ਤੇ ਪਰਉਪਕਾਰੀ ਵੀ।

ਅਰਵਿੰਦ ਘੋਸ਼ ਦੇ ਸ਼ਬਦਾਂ ਵਿਚ "ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਧਰਮ ਨੂੰ ਐਸੀ ਦਿਸ਼ਾ ਪ੍ਰਦਾਨ ਕੀਤੀ ਕਿ ਉਹ ਧਰਮ ਖ਼ਾਲਸੇ ਦੀ ਲੋਕਤਾਂਤ੍ਰਿਕ ਸੰਸਥਾ ਬਣ ਗਿਆ।"[7] ਲੋਕਤਾਂਤ੍ਰਿਕ ਚੇਤਨਾ ਦੀ ਗੁਰੂ ਜੀ ਨੇ ਖ਼ਾਲਸਾ ਦੌਲਤਿ ਮੁਸ਼ਤਰਿਕਾ (common wealth) ਅੰਦਰ ਐਸੀ ਰੂਹ ਫੂਕੀ ਕਿ ਊਚ ਨੀਚ ਦਾ ਭੇਦ ਮਿਟਾ ਦਿੱਤਾ। ਇਸੇ ਹੀਲੇ ਇਕ ਨਿੱਕੀ ਜਹੀ, ਪਰ ਸੰਗਠਿਤ ਤੇ ਆਦਰਸ਼-ਜੁਗਤ, ਜਥੇਬੰਦੀ ਨੇ ਸਮੁੱਚੀ ਕੌਮ ਲਈ ਜੱਦੋਜਹਦ ਕੀਤੀ ਤੇ ਵਿਰੋਧੀਆਂ ਨਾਲ ਉਹਨਾਂ ਦੇ ਹਥਿਆਰਾਂ ਨਾਲ ਹੀ ਘੋਲ ਕੀਤਾ। ਪ੍ਰਸਿੱਧ ਇਤਿਹਾਸਕਾਰ ਅਰਨਡਲਡ ਟੋਇਨਬੀ ਦੇ ਕਥਨ ਅਨੁਸਾਰ ਇਸ ਵਿਉਂਤ ਦਾ ਕਾਰਨਾਮਾ ਗੁਰੂ ਗੋਬਿੰਦ ਸਿੰਘ ਜੀ ਨੇ ਲੈਨਿਨ ਤੋਂ ਦੋ ਸਦੀਆਂ ਪਹਿਲਾਂ ਹੀ ਕਰ ਵਿਖਾਇਆ।[8]

### ਬਲਵਾਨ ਜੋਧਾ, ਨਿਪੁੰਨ ਜਰਨੈਲ:

ਗੁਰੂ ਜੀ ਧਰਮਵੀਰਾਂ ਦੀ ਇਕ ਕੌਮ ਖੜੀ ਕਰਨਾ ਚਾਹੁੰਦੇ ਸਨ ਇਸ ਲਈ ਉਹਨਾਂ ਅੱਗੇ ਐਸੀ ਬੀਰਤਾ ਦੀ ਨਿੱਜੀ ਮਿਸਾਲ ਵੀ ਪੇਸ਼ ਕਰਦੇ ਸਨ। ਆਪਣੇ ਸਿੱਖਾਂ ਨੂੰ ਨਾਲ ਸ਼ਿਕਾਰ ਤੇ ਲਿਜਾਂਦੇ ਤੇ ਸ਼ਿਕਾਰ ਕਰਨ ਦੀ ਜਾਚ ਸਿਖਾਲਦੇ ਸਨ। ਸ਼ਿਕਾਰ ਵੀ ਸ਼ੇਰ, ਬਾਘ ਤੇ ਰਿੱਛ ਆਦਿ ਦਾ ਹੀ ਕਰਦੇ ਸਨ। ਸਿੱਖਾਂ ਨੂੰ ਆਪਣੀ ਜਾਨ ਖ਼ਤਰੇ ਵਿਚ ਪਾਉਣ ਦੀ ਜਾਚ ਸਿਖਾਲਦੇ ਸਨ ਤੇ ਬਚਾਓ ਦੀਆਂ ਵੰਨਗੀਆਂ ਦੀ ਤਰਬੀਅਤ ਦੇਂਦੇ ਸਨ। ਗੁਰੂ ਜੀ 'ਆਜਾਨ ਬਾਹੁ' (ਜਾਪੁ ਸਾਹਿਬ-ਪੰਨਾ 88) ਸਨ। ਉਹਨਾਂ ਦੇ ਹੱਥ ਗੋਡਿਆਂ ਤੀਕ ਅਪੜਦੇ ਸਨ। ਤੀਰ ਅੰਦਾਜ਼ੀ ਦੇ ਉਹ ਬਚਪਨ ਤੋਂ ਹੀ ਵੱਡੇ ਅਭਿਆਸੀ ਸਨ। ਉਹਨਾਂ ਦਾ ਨਿਸ਼ਾਨਾ ਕਦੇ ਚੁਕਦਾ ਨਹੀਂ ਸੀ। ਤੀਰ ਚਲਾਂਦਿਆਂ ਉਹਨਾਂ ਦੀਆਂ ਭੁਜਾਂ ਬਿਜਲੀ ਦੀ ਸਫੁਰਤੀ ਨਾਲ ਚਲਦੀਆਂ ਸਨ।

ਇਕ ਦਿਨ ਗੁਰੂ ਮਹਾਰਾਜ ਆਪਣੇ ਕੁਝ ਸਿੱਖਾਂ ਨਾਲ ਡੇਹਰਾਦੂਨ ਦੇ ਇਲਾਕੇ ਵਿਚ ਸ਼ਿਕਾਰ ਖੇਡ ਰਹੇ ਸਨ। ਓਸੇ ਜੰਗਲ ਵਿਚ ਹੀ ਦੋ ਪਹਾੜੀ ਜਾਗੀਰਦਾਰ ਬਲੀਆ ਚੰਦ ਤੇ ਆਲਮ ਚੰਦ ਵੀ ਆਪਣੇ ਸਿਪਾਹੀਆਂ ਸਮੇਤ ਫਿਰ ਰਹੇ ਸਨ। ਉਹਨਾਂ ਨੂੰ ਗੁਰੂ ਮਹਾਰਾਜ ਦੇ ਓਥੇ

ਹੋਣ ਦੀ ਖ਼ਬਰ ਮਿਲੀ ਤਾਂ ਉਹਨਾਂ ਦੇ ਮਨ ਵਿਚ ਪਾਪ ਜਾਗ ਉਠਿਆ । ਸੋਚਣ ਲਗੇ ਕਿ ਜੇਕਰ ਅਸ਼ੀ ਗੁਰੂ ਨੂੰ ਮਾਰ ਦੇਈਏ ਜਾਂ ਪਕੜ ਲਈਏ ਤਾਂ ਮੁਗ਼ਲ ਬਾਦਸ਼ਾਹ ਪਾਸੋਂ ਇਨਾਮ ਦੇ ਹੱਕਦਾਰ ਹੋ ਜਾਵਾਂਗੇ। ਸੋ ਉਹਨਾਂ ਆਪਣੇ ਸਿਪਾਹੀਆਂ ਨੂੰ ਗੁਰੂ ਜੀ ਤੇ ਹੱਲਾ ਬੋਲਣ ਦਾ ਹੁਕਮ ਦੇ ਦਿੱਤਾ। ਗੁਰੂ ਜੀ ਦੇ ਕੁਝ ਸਾਥੀ ਜੋ ਅੱਗੇ ਅੱਗੇ ਤੁਰੇ ਹੋਏ ਸਨ, ਉਹਨਾਂ ਉੱਪਰ ਇਕ ਸਿਪਾਹੀ ਟੁੱਟ ਪਏ। ਉਹਨਾਂ ਵਿਚ ਦੋ ਜਣੇ ਗੁਰੂ ਜੀ ਪਾਸ ਦੌੜ ਕੇ ਪਹੁੰਚੇ ਤੇ ਵਾਰਤਾ ਦੱਸੀ। ਗੁਰੂ ਜੀ ਇਕ ਟਿੱਬੇ ਤੇ ਚੜ੍ਹਕੇ ਖਲੋ ਗਏ ਤੇ ਉਹਨਾਂ ਪਹਾੜੀ ਸਿਪਾਹੀਆਂ ਤੇ ਬਿਜਲੀ ਵਾਂਗੂੰ ਤੀਰ ਚਲਾਏ। ਕਈ ਮਾਰੇ ਗਏ, ਰਹਿੰਦੇ ਭੱਜ ਗਏ। ਤਦ ਇਕ ਸਿਖ ਨੇ ਬਲੀਆ ਚੰਦ ਦੀ ਬਾਂਹ ਵੱਢ ਸੁਟੀ ਤੇ ਉਹ ਕਟੀ ਹੋਈ ਬਾਂਹ ਲੈ ਕੇ ਭੱਜ ਗਿਆ। ਦੂਜੇ ਇਕ ਨੇ ਆਲਮ ਚੰਦ ਦਾ ਸਿਰ ਹੀ ਧੜ ਤੋਂ ਵੱਖ ਕਰ ਦਿੱਤਾ।

ਮੁਗ਼ਲ ਸਰਕਾਰ ਦੀ ਸ਼ਹਿ ਤੇ ਆਨੰਦਪੁਰ ਸਾਹਿਬ ਦੇ ਆਸ ਪਾਸ ਦੇ ਪਹਾੜੀ ਇਲਾਕਿਆਂ ਦੇ ਰਾਜੇ ਬੜੀ ਵਾਰ ਗੁਰੂ ਜੀ ਤੇ ਚੜ੍ਹ ਕੇ ਆਏ। ਪਹਿਲਾਂ ਇਹ ਆਪ ਹੀ ਆਉਂਦੇ ਸਨ, ਪਰ ਹਰ ਵਾਰ ਹਾਰ ਖਾ ਕੇ ਪਰਤਦੇ ਸਨ। ਫਿਰ ਮੁਗ਼ਲ ਫ਼ੌਜਾਂ ਇਹਨਾਂ ਨਾਲ ਘਲੀਆਂ ਜਾਣ ਲਗੀਆਂ। ਉਹ ਵੀ ਹਾਰ ਖਾ ਜਾਂਦੀਆਂ ਰਹੀਆਂ। ਅੰਤ ਦਸ ਲੱਖ ਫ਼ੌਜ ਮੁਗ਼ਲਾਂ ਤੇ ਪਹਾੜੀ ਰਾਜਿਆਂ ਦੀ ਰਲਵੀਂ ਆਨੰਦਪੁਰ ਸਾਹਿਬ ਤੇ ਚੜ੍ਹਾ ਦਿੱਤੀ ਗਈ। ਇਉਂ ਕਈ ਵਾਰ ਲੜਾਈਆਂ ਹੋਈਆਂ ਪਹਿਲੀ ਲੜਾਈ ਭੰਗਾਣੀ ਦੀ ਸੀ ਜੋ ਸੰਮਤ 1746 ਵਿਚ ਹੋਈ ਤੇ ਆਨੰਦਪੁਰ ਸਾਹਿਬ ਦੀ ਵੱਡੀ ਜੰਗ ਸੰਮਤ 1761 ਵਿਚ, ਜਿਸ ਵਿਚ ਝੂਠੀਆਂ ਕਸਮਾਂ ਖਾ ਕੇ ਮੁਗ਼ਲਾਂ ਤੇ ਪਹਾੜੀਆਂ ਨੇ ਗੁਰੂ ਜੀ ਤੋਂ ਆਨੰਦਪੁਰ ਖ਼ਾਲੀ ਕਰਵਾ ਲਿਆ।

ਭੰਗਾਣੀ ਦੇ ਜੁੱਧ ਵਿਚ ਫ਼ਤੇ ਸ਼ਾਹ ਤੇ ਭੀਮ ਚੰਦ ਦੋ ਪਹਾੜੀ ਰਾਜੇ ਮਹਾਰਾਜ ਤੇ ਅਕਾਰਣ ਚੜ੍ਹ ਕੇ ਆਏ ਸਨ। ਗੁਰੂ ਮਹਾਰਾਜ ਆਪ ਦੱਸਦੇ ਹਨ:

**"ਫ਼ਤੇ ਸ਼ਾਹ ਕੋਪਾ ਤਬ ਰਾਜਾ।**
**ਲੋਹ ਪਰਾ ਹਮ ਸੋ ਬਿਨ ਕਾਜਾ।"**

(ਬਚਿੱਤਰ ਨਾਟਕ ੮:੩)

ਪਰ ਗੁਰੂ ਦੇ ਸਿੱਖਾਂ ਨੇ ਗੁਰੂ ਜੀ ਦੀ ਅਗਵਾਈ ਵਿਚ ਉਹਨਾਂ ਨੂੰ ਚੰਗੀ ਹਾਰ ਦਿੱਤੀ। ਇਸ ਤੋਂ ਬਾਦ ਇਹਨਾਂ ਰਾਜਿਆਂ ਦਾ ਮਨੋਬਲ ਇਤਨਾ ਢੱਠ ਗਿਆ ਕਿ ਕੁਝ ਸਿੱਖਾਂ ਨੇ ਗੁਰੂ ਜੀ ਅੱਗੇ ਸੁਝਾਵ ਰਖਿਆ ਕਿ 'ਜੇ ਆਪ ਇਜਾਜ਼ਤ ਦਿਓ ਤਾਂ ਅਸੀਂ ਆਨੰਦਪੁਰ ਤੋਂ ਭੰਗਾਣੀ ਤਕ ਦਾ ਇਲਾਕਾ ਫ਼ਤਹ ਕਰ ਕੇ ਇਕ ਰਾਜ ਕਾਇਮ ਕਰ ਲਈਏ।

ਤਦ ਗੁਰੂ ਜੀ ਨੇ ਕਿਹਾ, "ਮੈਂ ਦੁਨੀਆਂ ਵਿਚ ਜ਼ੁਲਮ ਨੂੰ ਖ਼ਤਮ ਕਰਨ ਤੇ ਧਰਮ ਨੂੰ ਪ੍ਰਫੁਲਤ ਕਰਨ ਲਈ ਆਇਆ ਹਾਂ ਕੋਈ ਰਾਜ ਕਾਇਮ ਕਰਨ ਲਈ ਨਹੀਂ।" ਕੋਈ ਜ਼ਾਤੀ ਰਾਜ ਕਾਇਮ ਕਰਨਾ ਨਾ ਉਹਨਾਂ ਦਾ ਆਦੇਸ਼ ਸੀ, ਨਾ ਜਤਨ।

ਭੰਗਾਣੀ ਦੇ ਜੁੱਧ ਦਾ ਨਕਸ਼ਾ ਗੁਰੂ ਸਾਹਿਬ ਨੇ ਬਚਿੱਤਰ ਨਾਟਕ ਵਿਚ ਬੜੀ ਪ੍ਰਬੀਨਤਾ ਨਾਲ ਖਿਖਿਆ ਹੈ:

**"ਖੁਲੈ ਖਾਨ ਖੂਨੀ ਖੁਰਾਸਾਨ ਖੱਗੀ।**
**ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੀ।**
**ਭਈ ਤੀਰ ਭੀਰੰ ਕਮਾਣੰ ਕੜੱਕੇ।**
**ਗਿਰੇ ਬਾਜ ਤਾਕੀ ਲਗੇ ਧੀਰ ਧੱਕੇ। -੧੭**
**ਬਜੀ ਭੇਰ ਭੁੰਕਾਰ, ਧੁੱਕੇ ਨੱਗਾਰੇ।**
**ਦੁ ਹੂੰ ਓਰ ਤੇ ਬੀਰ ਬੰਕੇ ਬਕਾਰੇ।**
**ਕਰੇ ਬਾਹੁ ਆਘਾਤ ਸਸਤ੍ਰ ਪ੍ਰਹਾਰੰ।**
**ਡਕੀ ਡਾਕਣੀ, ਚਾਂਵਡੀ ਚੀਤਕਾਰੰ।" - ੧੮**

ਰਾਜੇ ਹਰੀ ਚੰਦ ਤੇ ਕਰੋੜ ਰਾਏ ਨਾਲ ਆਪਣੀ ਫ਼ੈਸਲਾਕੁਨ ਮੁਠਭੇੜ ਦਾ ਜ਼ਿਕਰ ਗੁਰੂ ਜੀ ਇਉਂ ਕਰਦੇ ਹਨ:

**"ਹਰੀ ਚੰਦ ਕੋਪੇ ਕਮਾਣੰ ਸੰਭਾਰੰ।**
**ਪ੍ਰਥਮ ਬਾਜੀਯੰ, ਤਾਣ ਬਾਣੰ ਪ੍ਰਹਾਰੰ।**
**ਦੁਤੀਯ ਤਾਕ ਕੈ, ਤੀਰ ਮੋ ਕੋ ਚਲਾਯੰ।**
**ਰਖਿਓ ਦਈਵ ਮੈ, ਕਨਨਿ ਛ੍ਵੈ ਕੇ ਸਿਧਾਯੰ। -੨੯**
**ਤ੍ਰਿਤੀਯ ਬਾਣ ਮਾਰਯੋ, ਸੁ ਪੇਟੀ ਮਝਾਰੰ।**
**ਬਿਧਿਐ ਚਿਲਕਤੰ ਦੁਆਲ ਪਾਰੰਪਧਾਰੰ।**

**ਚੁਭੀ ਚਿੰਚ ਚਰਮੰ, ਕਛੂ ਘਾਓ ਨ ਆਯੰ।**
**ਕਲੰ ਕੇਵਲੰ ਜਾਨ ਦਾਸੰ ਬਚਾਯੰ। -੩੦**
**ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ।**
**ਕਰੰ ਲੈ ਕਮਾਣੰ। ਹਨੰ ਬਾਣ ਤਾਣੰ। -੩੧**
**ਸਬੈ ਬੀਰ ਧਾਏ। ਸਰੋਘੰ ਚਲਾਏ।**
**ਤਬੈ ਤਾਕਿ ਬਾਣੰ। ਹਨਯੋ ਏਕ ਜੁਆਣੰ। -੩੨**
**ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ।**
**ਸੁ ਕਾਰੋੜ ਰਾਯੰ। ਵਹੈ ਕਾਲ ਘਾਯੰ। -੩੩**
**ਰਣੰ ਤਿਆਗ ਭਾਗੇ। ਸਬੈ ਤ੍ਰਾਸ ਪਾਗੇ।**
**ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।" ੮:੩੪**

ਇਸ ਵਾਰਤਾ ਤੋਂ ਕੁਝ ਮਹੱਤਵਪੂਰਣ ਤੱਥ ਤੇ ਨੀਤੀਆਂ ਸਪਸ਼ਟ ਹੋਈਆਂ ਹਨ:-

ਪਹਿਲੀ ਇਹ ਕਿ ਗੁਰੂ ਜੀ ਬੜੇ ਜ਼ਬਰਦਸਤ ਤੀਰਅੰਦਾਜ਼ ਸਨ।

ਦੂਜਾ ਇਹ ਕਿ ਉਹ ਪਹਿਲਾਂ ਕਿਸੇ ਤੇ ਵਾਰ ਨਹੀਂ ਕਰਦੇ ਸਨ। ਦੋ ਤਿੰਨ ਵਾਰ ਜਦੋਂ ਅਗਲਾ ਕਰ ਚੁਕੇ ਤਦ ਜਵਾਬ ਦੇਂਦੇ ਸਨ।

ਤੀਜਾ ਇਹ ਕਿ ਉਹ ਨਿਰਪੱਖ ਹੋ ਕੇ ਆਪਣੇ ਵੈਰੀਆਂ ਦੀ ਬਹਾਦਰੀ ਦੀ ਵੀ ਦਾਦ ਦੇਂਦੇ ਸਨ ਤੇ ਆਖ਼ਰੀ ਇਹ ਕਿ ਉਹ ਆਪਣੇ ਜਿੱਤਣ ਨੂੰ ਕੇਵਲ ਅਕਾਲ ਪੁਰਖ ਦੀ ਕਿਰਪਾ ਗਰਦਾਨਦੇ ਸਨ।

ਇਸ ਜੁੱਧ ਮਗਰੋਂ ਗੁਰੂ ਜੀ ਨੇ ਪਹਾੜੀ ਰਜਵਾੜਿਆਂ ਤੋਂ ਆਪਣੀ ਉੱਮਤ ਦੇ ਬਚਾਓ ਲਈ ਪੰਜ ਕਿਲੇ ਇਕ ਦੂਜੇ ਤੋਂ ਕੁਝ ਕੁਝ ਵਿੱਥ ਤੇ ਤਿਆਰ ਕਰਵਾਏ। ਇਹ ਕਿਲੇ ਸਨ: ਆਨੰਦਗੜ੍ਹ, ਲੋਹਗੜ੍ਹ, ਫਤੇਗੜ੍ਹ, ਕੇਸਗੜ੍ਹ ਤੇ ਹੋਲਗੜ੍ਹ। ਇਥੇ ਫੌਜਾਂ ਤਾਇਨਾਤ ਕਰ ਦਿਤੀਆਂ ਤੇ ਉਹਨਾਂ ਦੇ ਜਥੇਦਾਰ ਮੁਕਰਰ ਕਰ ਦਿਤੇ। ਹਥਿਆਰ ਤਿਆਰ ਕਰਨ ਦਾ ਇੰਤਜ਼ਾਮ ਵੀ ਕਰ ਦਿੱਤਾ।

ਗੁਰੂ ਜੀ ਦੀ ਸਿਖਿਆ ਤੇ ਆਨੰਦਪੁਰ ਵਿਖੇ ਮੌਜੂਦਗੀ ਤੋਂ ਹੌਂਸਲਾ ਪ੍ਰਾਪਤ ਕਰ ਪਹਾੜੀ ਰਾਜਿਆਂ ਨੇ ਵੀ ਸਰਕਾਰੀ ਖਰਾਜ ਦੇਣਾ ਛੋੜ ਦਿਤਾ। ਬਿਲਾਸਪੁਰ ਦੇ ਰਾਜੇ ਨੇ ਗੁਰੂ ਜੀ ਨਾਲ ਸੁਲਾਹ ਵੀ ਕਰ ਲਈ।

ਤਦ ਜੰਮੂ ਦੇ ਸੂਬੇਦਾਰ ਨੇ ਜਰਨੈਲ ਅਲਿਫ਼ ਖ਼ਾਨ ਨੂੰ ਆਕੀ ਰਾਜਿਆਂ ਨੂੰ ਸਬਕ ਸਿਖਾਣ ਲਈ ਫੌਜ ਦੇ ਕੇ ਭੇਜਿਆ। ਤਦੋਂ ਰਾਜਿਆਂ ਨੇ ਅਲਿਫ਼ ਖ਼ਾਨ ਨੂੰ ਸੁਨੇਹਾ ਘਲਿਆ ਕਿ ਜੇ ਉਹ ਬਿਲਾਸਪੁਰ ਦੇ ਰਾਜੇ ਨਾਲ ਕਰ ਲਵੇ ਤਾਂ ਸਾਰੇ ਉਸ ਦੀ ਈਨ ਮੰਨ ਲੈਣਗੇ। ਕੁਝ ਤਾਂ ਆਪ ਉਸਦੀ ਮਦਦ ਕਰਨ ਵੀ ਤੁਰ ਪਏ। ਬਿਲਾਸਪੁਰ ਦੇ ਰਾਜੇ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਤਦ ਗੁਰੂ ਜੀ ਆਪ ਸੂਰਬੀਰਾਂ ਦਾ ਇਕ ਜੱਥਾ ਨਾਲ ਲੈ ਕੇ ਉਸ ਦੀ ਮਦਦ ਨੂੰ ਗਏ। ਨਾਦੌਨ ਦੇ ਮੁਕਾਮ ਤੇ ਘਮਸਾਨ ਲੜਾਈ ਹੋਈ, ਜਿਸ ਵਿਚ ਛੇਤੀ ਹੀ ਕਰਤਾਰ ਨੇ ਜੰਗ ਮੁਕਾ ਕੇ ਫਤਹ ਬਿਲਾਸਪੁਰ ਦੇ ਰਾਜੇ ਭੀਮ ਚੰਦ ਨੂੰ ਦਿਵਾ ਦਿਤੀ। ਕੁਝ ਦਿਨਾਂ ਬਾਅਦ ਸ਼ਾਹੀ ਸੈਨਾ ਦੀ ਇਸ ਹਾਰ ਤੋਂ ਪਰੇਸ਼ਾਨ ਹੋਕੇ ਦਿਲਾਵਰ ਖ਼ਾਨ ਨੇ ਅਚਾਨਕ ਹੱਲਾ ਬੋਲ ਦਿੱਤਾ। ਉਸ ਨੂੰ ਵੀ ਸਿੱਖ ਫ਼ੌਜਾਂ ਨੇ ਖਦੇੜ ਦਿੱਤਾ-ਐਸਾ, ਕਿ-

ਨਰਾਜ ਚੰਦ:

**"ਨਿਲੱਜ ਖ਼ਾਨ ਭਜਿਓ। ਕਿਨੀ ਨ ਸ਼ਸਤ੍ਰ ਸਜਿਓ।**
**ਸੁ ਤਿਆਗ ਖੇਤਿ ਕੋ ਚਲੇ। ਸੁਬੀਰ ਬੀਰ ਹਾਂ ਭਲੇ।੧।**
**ਚਲੇ ਤੁਰੇ ਤੁਰਾਇਜੈ ਸਕੇ ਨ ਸਸਤ੍ਰ ਉਠਾਇ ਕੈ।**
**ਨ ਲੈ ਹਥਿਆਰ ਯੱਜਹੀ। ਨਿਹਾਰਿ ਨਾਰਿ ਲਜ ਹੀ।"**

ਦੋਹਿਰਾ:

**"ਬਰਵਾ ਗਾਉਂ ਉਜਾਰ ਕੈ ਕਰੇ ਮੁਕਾਮ ਭਲਾਨ।**
**ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ।੯**
**ਭਵ-ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ।**
**ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ।"੧੦**

ਇਥੇ ਭਾਜ ਖਾ ਕੇ ਭੱਜੇ ਜਾਂਦੇ ਦਿਲਾਵਰ ਖ਼ਾਨ ਤੇ ਉਸਦੇ ਫ਼ੌਜੀਆਂ ਦੀ ਹਾਲਤ ਦਾ ਵਰਣਨ ਹੈ ਕਿ ਉਹ ਹਥਿਆਰ ਸੁੱਟ ਕੇ ਇਉਂ ਭੱਜੇ ਕਿ ਉਹਨਾਂ ਦੀ ਕਾਇਰਤਾ ਵੇਖ ਕੇ ਔਰਤਾਂ ਨੂੰ ਵੀ ਸ਼ਰਮ ਆ ਰਹੀ ਸੀ। ਫਿਰ ਜਦ ਉਹ ਹਾਰ ਕੇ ਭੱਜੇ ਜਾਂਦੇ ਰਾਹ ਵਿਚ ਪਿੰਡ ਉਜਾੜਦੇ ਗਏ ਤਾਂ

ਕਿਆ ਤਸ਼ਬੀਹ ਦੇ ਕੇ ਗੁਰੂ ਜੀ ਨੇ ਉਸ ਦੀ ਖਿੱਲੀ ਉਡਾਈ; ਉਹ ਤੇ ਇੰਜ ਸੀ ਜਿਵੇਂ ਕੋਈ ਸ਼ਾਕਾਹਾਰੀ ਬਾਣੀਆਂ ਮਾਸ ਦੀ ਤਰੀ ਦਾ ਸੁਆਦ ਲੈਣ ਲਈ ਪੱਥਰ-ਗੀਟੇ ਰਿੰਨ੍ਹ ਕੇ ਖਾਣ ਲਗਾ ਹੋਵੇ।

ਸ਼ਾਹੀ ਫ਼ੌਜਾਂ ਦੀ ਇੱਜ਼ਤ ਬਹਾਲ ਕਰਨ ਲਈ ਦਿੱਲੀ ਦੇ ਸੂਬੇਦਾਰ ਨੇ ਸ਼ਾਹੀ ਫ਼ੌਜ ਦੇ ਦੋ ਕਮਾਂਡਰ ਪੈਧਾਂ ਖਾਨ ਤੇ ਦੀਨ ਬੇਗ ਪੰਜ ਪੰਜ ਹਜ਼ਾਰ ਫ਼ੌਜੀ ਦੇ ਕੇ ਭੇਜੇ ਕਿ ਉਹ ਪਹਾੜੀ ਰਾਜਿਆਂ ਨਾਲ ਰੱਲ ਕੇ ਗੁਰੂ ਜੀ ਨੂੰ ਸਬਕ ਸਿਖਾਉਣ। ਉਨ੍ਹਾਂ ਦੇ ਚੜ੍ਹ ਕੇ ਆਉਣ ਦੀ ਖ਼ਬਰ ਗੁਰੂ ਜੀ ਨੂੰ ਮਿਲੀ ਤਾਂ ਮੁਕਾਬਲੇ ਦੀ ਤਿਆਰੀ ਦੇ ਆਦੇਸ਼ ਦੇ ਦਿਤੇ। ਜੱਥੇ ਤਿਆਰ ਕਰਵਾ ਦਿੱਤੇ, ਜੱਥੇਦਾਰ ਮੁਕੱਰਰ ਕਰ ਦਿੱਤੇ। ਹਥਿਆਰ ਵੰਡ ਦਿਤੇ ਗਏ ਤੇ ਹੁਕਮ ਹੋਇਆ ਕਿ ਕੀਰਤਪੁਰ ਤੇ ਆਨੰਦਪੁਰ ਦੇ ਵਿਚਕਾਰ ਜੋ ਨਾਲਾ ਹੈ ਉਥੇ ਜੰਗ ਕੀਤਾ ਜਾਏ।

ਜੰਗ ਹੋਇਆ ਤੇ ਗੁਰੂ ਦੇ ਸਿੱਖ ਬਹਾਦਰੀ ਨਾਲ ਲੜੇ ਉਸ ਨੇ ਸ਼ਾਹੀ ਫ਼ੌਜ ਵਿਚ ਭਗਦੜ ਮਚਾ ਦਿਤੀ। ਤਦ ਜਰਨੈਲ ਪੈਂਦਾ ਖਾਨ ਨੇ ਆਪਣੇ ਸਿਪਾਹੀਆਂ ਨੂੰ ਲਲਕਾਰਿਆ ਤੇ ਕਿਹਾ, "ਭੱਜੋ ਨਹੀਂ ਬੁਜ਼ਦਿਲੋ! ਇਹ ਜੰਗ ਨਹੀਂ ਜਹਾਦ ਹੈ। ਅਸਾਂ ਕਾਫ਼ਰਾਂ ਨੂੰ ਖ਼ਤਮ ਕਰਨਾ ਹੈ।" ਤਦ ਗੁਰੂ ਜੀ ਨੇ ਤੀਰਾਂ ਦਾ ਮੀਂਹ ਵਸਾ ਦਿੱਤਾ ਤੇ ਫ਼ੌਜ ਫਿਰ ਭੱਜ ਪਈ। ਪੈਂਦਾ ਖਾਨ ਘੋੜੇ ਨੂੰ ਅੱਡੀ ਲਾ ਕੇ ਗੁਰੂ ਜੀ ਦੇ ਸਾਹਮਣੇ ਆ ਖਲੋਤਾ ਤੇ ਕਹਿਣ ਲੱਗਾ, "ਦੂਜਿਆਂ ਨੂੰ ਕਿਉਂ ਮਰਵਾਂਦੇ ਹੋ? ਆਓ ਮੇਰੇ ਨਾਲ ਲੜਾਈ ਕਰੋ ਸਾਡੀ ਹਾਰ ਜਿੱਤ ਤੋਂ ਜੰਗ ਦਾ ਫੈਸਲਾ ਹੋਵੇਗਾ।" ਗੁਰੂ ਜੀ ਗੱਜ ਕੇ ਬੋਲੇ, "ਮੈਂ ਕਦੇ ਕਿਸੇ ਤੇ ਪਹਿਲਾਂ ਵਾਰ ਨਹੀਂ ਕਰਦਾ। ਮੈਂ ਹਥਿਆਰ ਓਦੋਂ ਚੁੱਕਦਾ ਹਾਂ ਜਦੋਂ ਅਗਲਾ ਹਮਲਾ ਕਰੇ। ਮੈਂ ਤਾਂ ਕੇਵਲ ਜ਼ੁਲਮ ਨੂੰ ਰੋਕਣ ਦਾ ਦਾਅਵੇਦਾਰ ਹਾਂ। ਤੂੰ ਪਹਿਲ ਕਰ ਲੈ, ਮਤੇ ਤੇਰੇ ਮਨ ਵਿਚ ਹਸਰਤ ਰਹਿ ਜਾਏ ਕਿ ਤੂ ਸਿੱਖਾਂ ਦੇ ਗੁਰੂ ਤੇ ਵਾਰ ਨਹੀਂ ਕਰ ਸਕਿਆ। ਪੈਂਦਾ ਖਾਨ ਨੇ ਤੀਰ ਚਲਾਇਆ, ਪਰ ਗੁਰੂ ਮਹਾਰਾਜ ਇਸ ਦੇ ਲਈ ਤਿਆਰ ਸਨ। ਤੀਰ ਉਹਨਾਂ ਦੇ ਸਿਰ ਪਾਸੋਂ ਦੀ ਸਨਸਨਾਂਦਾ ਲੰਘ ਗਿਆ। ਤਦ ਗੁਰੂ ਜੀ ਨੇ ਲਲਕਾਰ ਕੇ ਕਿਹਾ, "ਪੈਂਦਾ! ਇਕ ਤੀਰ ਹੋਰ ਚਲਾ ਲੈ ਮਤੇ ਤੇਰੇ ਦਿਲ ਵਿਚ ਕੋਈ ਹਸਰਤ ਰਹਿ ਜਾਏ।ਮੈਂ ਅਜੇ ਵੀ

ਤੇਰੇ ਤੀਰ ਦਾ ਜਵਾਬ ਨਹੀਂ ਦੇਂਦਾ।" ਪੈਂਦੇ ਦੀ ਜਦੋਂ ਉਸ ਦੀ ਆਪਣੀ ਫ਼ੌਜ ਸਾਹਮਣੇ ਤੌਹੀਨ ਹੋਈ ਤਾਂ ਕ੍ਰੋਧ ਵਿਚ ਉਸ ਨੇ ਦੂਜਾ ਤੀਰ ਚਲਾਇਆ। ਉਹ ਵੀ ਚੁੱਕ ਗਿਆ। ਤਦ ਪੈਂਦਾ ਖਾਨ ਸ਼ਰਮਿੰਦਾ ਹੋ ਕੇ ਪਿੱਛੇ ਹਟਣ ਲੱਗਾ। ਗੁਰੂ ਜੀ ਨੇ ਉਸ ਨੂੰ ਲਲਕਾਰਿਆ ਤੇ ਕਿਹਾ, "ਪੈਂਦਾ ਖਾਨ ਹੁਣ ਭੱਜ ਨਹੀਂ। ਤੂੰ ਦੋ ਤੀਰ ਚਲਾਏ ਹਨ। ਮੈਂ ਕੇਵਲ ਇਕੋ ਚਲਾਵਾਂਗਾ। ਆ ਤੈਨੂੰ ਸਿਖਾਵਾਂ ਤੀਰ ਕਿਵੇਂ ਚਲਾਈਦਾ ਹੈ।" ਪੈਂਦਾ ਖਾਨ ਸਿਰ ਤੋਂ ਪੈਰਾਂ ਤਕ ਜ਼ੱਰਾਬਕਤਰ ਨਾਲ ਢਕਿਆ ਹੋਇਆ ਸੀ। ਕੇਵਲ ਉਸ ਦੇ ਕੰਨ ਨੰਗੇ ਸਨ। ਸਤਿਗੁਰਾਂ ਉਸ ਦੇ ਕੰਨ ਦਾ ਨਿਸ਼ਾਨਾ ਬੰਨ੍ਹ ਕੇ ਤੀਰ ਚਲਾਇਆ ਤੇ ਕਿਹਾ "ਕਰੋ ਯਾਦ ਕਲਮਾ ਲਖੋ ਕਾਲ ਅੰਤਾ।" ਤਦ ਗੁਰੂ ਜੀ ਦਾ ਸੁਨਹਿਰੀ ਤੀਰ ਪੈਂਦਾ ਖਾਨ ਦੇ ਸਿਰ ਅੰਦਰ ਲੰਘ ਗਿਆ। ਪੈਦਾ ਘੋੜੇ ਤੋਂ ਡਿੱਗ ਪਿਆ, ਤੇ ਫਿਰ ਕਦੇ ਨਾ ਉਠਿਆ।

ਇਸ ਹਾਰ ਤੋਂ ਬਾਅਦ ਵੀ ਅਗਲੇ ਚਾਰ ਵਰ੍ਹੇ (ਸੰਮਤ 1757 ਤੋਂ 1761 ਤਕ) ਆਨੰਦਪੁਰ ਉਤੇ ਛੁਟਪੁਟ ਹਮਲੇ ਹੁੰਦੇ ਰਹੇ ਪਰ 1704 ਦੇ ਅੰਤ ਵਿਚ ਲੱਖਾਂ ਦੀ ਗਿਣਤੀ ਵਿਚ ਮੁਲਖਈਆ ਮੁਗਲ ਤੇ ਪਹਾੜੀ ਫ਼ੌਜਾਂ ਦਾ ਆਨੰਦਪੁਰ ਤੇ ਆ ਚੜ੍ਹਿਆ। ਤਦੋਂ ਆਨੰਦਪੁਰ ਵਿਚ ਤਿੰਨ ਚਾਰ ਹਜ਼ਾਰ ਹੀ ਸੂਰਬੀਰ ਸਨ। ਟਿੱਡੀ ਦਲ ਵਾਂਗ ਚੜ੍ਹ ਆਏ ਮੁਲਖਈਏ ਨਾਲ ਉਹਨਾਂ ਲੋਹਾ ਲਿਆ। ਪਹਿਲੇ ਦਿਨ ਦੀ ਘਮਾਸਾਨ ਜੰਗ ਵਿਚ ਹਮਲਾਵਰਾਂ ਦਾ ਇਤਨਾ ਜਾਨੀ ਨੁਕਸਾਨ ਹੋਇਆ ਕਿ ਸ਼ਾਹੀ ਜਰਨੈਲ ਘਬਰਾ ਗਏ। ਦੂਜੇ ਦਿਨ ਵੀ ਇਵੇਂ ਹੋਇਆ। ਦੁਸ਼ਮਨ ਦਾ ਭਾਰੀ ਨੁਕਸਾਨ ਹੋਇਆ। ਬਹੁਤ ਸਾਰੇ ਸਿੰਘ ਵੀ ਸ਼ਹੀਦ ਹੋਏ। ਦਿਨ ਢਲਣ ਤੇ ਕੁਝ ਸਿੱਖਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ: ਭਾਈ ਕਨ੍ਹਈਆ ਰਣਭੂਮੀ ਵਿਚ ਫੱਟੜ ਪਏ ਸਿੱਖਾਂ ਨੂੰ ਹੀ ਪਾਣੀ ਨਹੀਂ ਪਿਆਲਦਾ ਰਿਹਾ, ਮੁਗ਼ਲਾਂ ਨੂੰ ਵੀ ਪਾਣੀ ਪਿਆਲਦਾ ਰਿਹਾ ਹੈ।" ਗੁਰੂ ਜੀ ਨੇ ਭਾਈ ਕਨ੍ਹਈਏ ਵਲ ਨਿਗਾਹ ਕੀਤੀ ਤਾਂ ਉਹ ਬੋਲੇ, "ਸੱਚੇ ਪਾਤਸ਼ਾਹ ਇਹਨਾਂ ਦੀ ਗੱਲ ਝੂਠ ਨਹੀਂ; ਪਰ ਮੈਂ ਓਥੇ ਸਿੱਖ ਤੇ ਮੁਗ਼ਲ ਦੀ ਕੋਈ ਪਛਾਣ ਨਹੀਂ ਕਰਦਾ, ਮੈਨੂੰ ਤਾਂ ਹਰ ਪਿਆਸਾ ਮੁਖ ਆਪਦਾ ਲਗਦਾ ਹੈ ਤੇ ਮੈਂ

ਪਾਣੀ ਪਿਆਏ ਬਿਨਾਂ ਰਹਿ ਨਹੀਂ ਸਕਦਾ।" ਇਸ ਉੱਤਰ ਤੋਂ ਗੁਰੂ ਜੀ ਅਤਿਅੰਤ ਪ੍ਰਸੰਨ ਹੋਏ ਤੇ ਸਿੱਖਾਂ ਨੂੰ ਕਿਹਾ, "ਭਾਈ ਕਨ੍ਹਈਏ ਨੇ ਸਾਡੇ ਮਿਸ਼ਨ ਨੂੰ ਠੀਕ ਸਮਝਿਆ ਹੈ।" ਇਹ ਦਯਾਵੀਰਤਾ ਦੀ ਮਿਸਾਲ ਸੀ ਨਾਲੇ ਗੁਰੂ ਜੀ ਦੀ ਨਾਲੇ ਗੁਰੂ ਜੀ ਦੇ ਸਿੱਖ ਦੀ।

ਤੀਜੇ ਦਿਨ ਦੇ ਨੁਕਸਾਨ ਤੋਂ ਸ਼ਾਹੀ ਫ਼ੌਜਾਂ ਹੋਰ ਵੀ ਘਬਰਾ ਗਈਆਂ। ਪਿੱਛੇ ਹਟ ਗਈਆਂ ਤੇ ਦੂਰੋਂ ਆਨੰਦਪੁਰ ਦਾ ਮੁਹਾਸਰਾ ਘੱਤ ਲਿਆ। ਗੁਰੂ ਜੀ ਨੇ ਵੀ ਸਿੱਖਾਂ ਨੂੰ ਆਦੇਸ਼ ਦਿੱਤਾ, "ਹੁਣ ਬਾਹਰ ਜਾ ਕੇ ਨਹੀਂ ਲੜਨਾ, ਜੋ ਕੋਈ ਨੇੜੇ ਆਵੇ ਉਸ ਨੂੰ ਖਦੇੜ ਦੇਣਾ।"

ਦੋ ਮਹੀਨੇ ਤੱਕ ਉਹ ਮੁਹਾਸਰਾ ਜਾਰੀ ਰਿਹਾ। ਆਖ਼ਰ ਮੁਗ਼ਲ ਜਰਨੈਲਾਂ ਨੇ ਕੁਰਾਨ ਦੀਆਂ, ਤੇ ਪਹਾੜੀ ਰਾਜਿਆਂ ਨੇ ਗਊ ਦੀ ਕਸਮ ਖਾ ਕੇ ਕਿਹਾ ਕਿ ਜੇਕਰ ਗੁਰੂ ਜੀ ਆਨੰਦਪੁਰ ਖਾਲੀ ਕਰ ਦੇਣ ਤਾਂ ਉਹ ਮੁਹਾਸਰਾ ਉਠਾ ਲੈਣਗੇ। ਤਦ ਭੁਖ ਦੇ ਦੁੱਖੋਂ ਆਤੁਰ ਹੋਏ ਸਿੱਖਾਂ ਦੇ ਮਜਬੂਰ ਕਰਨ ਤੇ ਸਤਿਗੁਰਾਂ ਇਕ ਵਿਉਂਤ ਅਨੁਸਾਰ ਆਨੰਦਪੁਰ ਛੋੜ ਦਿੱਤਾ। ਪਰ ਝੂਠੀਆਂ ਕਸਮਾਂ ਵਾਲਿਆਂ ਨੇ ਪਿੱਛੋਂ ਦੀ ਹੱਲਾ ਬੋਲ ਦਿੱਤਾ। ਪਰਿਵਾਰ ਗੁਰੂ ਜੀ ਤੋਂ ਵਿਛੜ ਗਿਆ। ਚੜ੍ਹੀ ਹੋਈ ਸਰਸਾ ਨਦੀ ਪਾਰ ਕਰਦਿਆਂ ਭਾਰੀ ਨੁਕਸਾਨ ਹੋਇਆ ਪਰ ਗੁਰੂ ਜੀ ਚਮਕੌਰ ਵਲ ਨੂੰ ਨਿਕਲ ਗਏ। ਤਦ ਉਹਨਾਂ ਦੇ ਨਾਲ 17 ਵਰ੍ਹੇ ਦੇ ਸਾਹਿਬਜ਼ਾਦੇ ਅਜੀਤ ਸਿੰਘ ਤੇ 14 ਵਰ੍ਹੇ ਦੇ ਸਾਹਿਬਜ਼ਾਦਾ ਜੁਝਾਰ ਸਿੰਘ ਤੋਂ ਇਲਾਵਾ ਚਾਲੀ ਹੋਰ ਸਿੱਖ ਸਨ। ਇਹ ਸਭ ਚਮਕੌਰ ਦੀ ਗੜ੍ਹੀ ਵਿਚ ਜਾ ਬੈਠੇ। ਮੁਗ਼ਲ ਫ਼ੌਜ ਦੇ ਟਿੱਡੀ ਦਲ ਨੇ ਉਥੇ ਵੀ ਜਾ ਹਮਲਾ ਕੀਤਾ। ਦੋਵੇਂ ਸਾਹਿਬਜ਼ਾਦੇ ਵੀ ਤੇ ਪੰਜਾਂ ਪਿਆਰਿਆਂ ਵਿਚੋਂ ਦੋ ਭਾ: ਹਿੰਮਤ ਸਿੰਘ ਤੇ ਮੁਹਕਮ ਸਿੰਘ ਵੀ ਉਥੇ ਸ਼ਹੀਦ ਹੋ ਗਏ। ਪਰ ਗੁਰੂ ਜੀ ਦੇ ਤੀਰਾਂ ਨੇ ਸ਼ਾਹੀ ਫ਼ੌਜ ਨੂੰ ਪਿੱਛੇ ਹਟਣ ਤੇ ਮਜ਼ਬੂਰ ਕਰ ਦਿੱਤਾ। ਤਦ ਪੰਜ ਸਿੰਘਾਂ ਨੇ ਗੁਰੂ ਜੀ ਨੂੰ ਚਮਕੌਰ ਦੀ ਗੜ੍ਹੀ ਛੋੜ ਕੇ ਚਲੇ ਜਾਣ ਦਾ ਆਦੇਸ਼ ਦੇ ਦਿਤਾ। ਗੋਬਿੰਦ ਸਿੰਘ ਲਈ ਇਹ ਗੁਰੂ ਦਾ ਹੁਕਮ ਹੋ ਗਿਆ। ਤਦ ਰਾਤੀ ਉਹ ਆਪਣੇ ਤੀਰਾਂ ਨਾਲ ਦੁਸ਼ਮਨ ਦੀਆਂ ਮਸਾਲਾਂ ਬੁਝਾਂਦੇ ਓਥੋਂ ਨਿਕਲ ਕੇ ਮਾਛੀਵਾੜੇ ਦੇ ਜੰਗਲ ਵਲ ਨੂੰ ਨਿਕਲ ਗਏ।

ਇਹ ਸਨ ਕੁਝ ਮਿਸਾਲਾਂ ਗੁਰੂ ਜੀ ਦੀ ਵੀਰਤਾ, ਦਇਆ-ਵੀਰਤਾ ਤੇ ਸ੍ਰੇਸ਼ਟ ਤੇ ਉੱਤਮ ਜੁੱਧ-ਨੀਤੀ ਦੀਆਂ। ਸਿੱਖ ਮਰਦਾਂ ਵਿਚ ਤਾਂ ਗੁਰੂ ਜੀ ਦੇ ਉਪਦੇਸ਼ ਤੇ ਨਿੱਜੀ ਮਿਸਾਲਾਂ ਨੇ ਮਰਦਊ ਜਗਾਇਆ ਹੀ, ਸਿੱਖ ਬੀਬੀਆਂ ਨੂੰ ਵੀ ਕਮਾਲ ਦੀ ਬਹਾਦਰੀ ਸਿਖਾ ਦਿੱਤੀ। ਇਤਿਹਾਸ ਵਿਚ ਆਉਂਦਾ ਹੈ ਕਿ ਸਿੱਖਾਂ ਦਾ ਇਕ ਕਾਫ਼ਲਾ ਮਾਝੇ ਤੋਂ ਗੁਰੂ ਜੀ ਦੇ ਦਰਸ਼ਨਾਂ ਲਈ ਆਨੰਦਪੁਰ ਨੂੰ ਆ ਰਿਹਾ ਸੀ। ਇਕ ਨੌਜਵਾਨ ਬੀਬੀ ਦੀਪ ਕੌਰ ਵੀ ਇਸ ਕਾਫ਼ਲੇ ਸੀ। ਇਸ ਖ਼ਿਆਲ ਨਾਲ ਕਿ ਬਲੀ ਕਾਫ਼ਲਾ ਪਿੱਛੇ ਆ ਰਿਹਾ ਹੈ। ਉਹ ਰੱਤਾ ਅੱਗੇ ਵਧ ਗਈ। ਕੁਝ ਅੱਗੇ ਗਈ ਤਾਂ ਉਸ ਨੇ ਤਿੰਨ ਆਦਮੀ ਖੜੇ ਵੇਖੇ ਜਿਨ੍ਹਾਂ ਦੀ ਨੀਅਤ ਉਸ ਨੂੰ ਠੀਕ ਨਾ ਲੱਗੀ। ਉਸ ਨੇ ਪਿੱਛੇ ਵਲ ਵੇਖਿਆ ਤਾਂ ਕਾਫ਼ਲਾ ਉਸ ਨੂੰ ਨਜ਼ਰ ਨਾ ਆਇਆ। ਬੜੀ ਬਿਪਤਾ ਦਾ ਵਕਤ ਸੀ। ਉਹ ਇਕੱਲੀ ਔਰਤ ਤੇ ਅੱਗੇ ਤਿੰਨ ਮਰਦ। ਉਸ ਨੇ ਸਤਿਗੁਰਾਂ ਨੂੰ ਯਾਦ ਕੀਤਾ। ਤਦ ਉਸ ਨੂੰ ਇਕ ਫੁਰਨਾ ਫੁਰਿਆ। ਬਿਜਲੀ ਜੇਹੀ ਤੇਜ਼ੀ ਨਾਲ ਉਸ ਨੇ ਆਪਣਾ ਸੋਨੇ ਦਾ ਕੜਾ ਹੇਠਾਂ ਸੁੱਟ ਦਿਤਾ। ਸੋਨੇ ਦੇ ਲਾਲਚ ਤੋਂ ਉਹਨਾਂ ਵਿਚੋਂ ਇਕ ਅੱਗੇ ਹੋ ਕੇ ਕੜਾ ਚੁੱਕਣ ਲਈ ਹੇਠਾਂ ਝੁਕਿਆ। ਤੁਰੰਤ ਦੀਪ ਕੌਰ ਨੇ ਕਿਰਪਾਨ ਕੱਢ ਕੇ ਉਸ ਦਾ ਸਿਰ ਲਾਹ ਦਿੱਤਾ। ਦੂਜੇ ਦੋਵੇਂ ਉੱਚੀ ਸਾਰੀ ਚੀਕੇ। ਇਸ ਤੋਂ ਪਹਿਲਾਂ ਕਿ ਉਹ ਆਪਣੀਆਂ ਤਲਵਾਰਾਂ ਕੱਢ ਸਕਦੇ, ਦੀਪ ਕੌਰ ਨੇ ਉਹਨਾਂ ਵਿਚੋਂ ਵੀ ਇਕ ਦੀ ਛਾਤੀ ਵਿਚ ਕਿਰਪਾਨ ਘੋਪ ਦਿੱਤੀ। ਤੀਜੇ ਨੇ ਵਾਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਦੀਪ ਕੌਰ ਨੇ ਵਾਰ ਰੋਕ ਕੇ ਐਸਾ ਧੱਕਾ ਦਿੱਤਾ ਕਿ ਉਹ ਹੇਠਾਂ ਜਾ ਪਿਆ। ਦੀਪ ਕੌਰ ਸ਼ੇਰਨੀ ਵਾਂਗ ਉਸ ਦੀ ਛਾਤੀ ਤੇ ਚੜ੍ਹ ਬੈਠੀ ਤੇ ਉਸ ਦੀ ਗਿੱਚੀ ਤੇ ਕਿਰਪਾਨ ਰੱਖ ਕੇ ਬੋਲੀ, "ਗਿੱਦੜ ਦੀ ਔਲਾਦ! ਤੂੰ ਕਦੇ ਸ਼ੇਰਨੀ ਨਹੀ ਵੇਖੀ ਹੋਣੀ।" ਫਿਰ ਕਿਰਪਾਨ ਨੂੰ ਉਸ ਦੀ ਗਰਦਨ ਦੇ ਪਾਰ ਲੰਘਾ ਦਿਤਾ। ਤਦ ਨੂੰ ਕਾਫ਼ਲੇ ਵਾਲੇ ਵੀ ਆ ਗਏ।

ਆਨੰਦਪੁਰ ਪਹੁੰਚ ਕੇ ਇਹ ਵਾਰਤਾ ਉਹਨਾਂ ਗੁਰੂ ਜੀ ਨੂੰ ਸੁਣਾਈ ਤੇ ਪੁੱਛਿਆ, "ਸੱਚੇ ਪਾਤਸ਼ਾਹ ਇਹ ਨੌਜਵਾਨ ਔਰਤ ਪਰਾਏ ਮਰਦ ਦੀ ਛਾਤੀ ਉਪਰ ਚੜ੍ਹ ਬੈਠੀ। ਇਸ ਨਾਲ ਇਸ ਦਾ ਧਰਮ ਤਾਂ ਭ੍ਰਸ਼ਟ ਨਹੀਂ ਹੋਇਆ?" ਗੁਰੂ ਜੀ ਨੇ ਉੱਤਰ ਦਿਤਾ, "ਅੱਜ ਤੋਂ ਇਹ ਮੇਰੀ ਬੇਟੀ ਹੈ।

ਇਸ ਤੋਂ ਪਵਿੱਤਰ ਕਉਣ ਹੋਵੇਗਾ? ਇਸ ਨੇ ਪਾਪ ਦਾ ਮੁਕਾਬਲਾ ਕੀਤਾ, ਪਾਪੀ ਅੱਗੇ ਝੁਕੀ ਨਹੀਂ। ਇਸ ਨੇ ਤਾਂ ਆਪਣੇ ਧਰਮ ਦੀ ਰਾਖੀ ਕੀਤੀ ਹੈ।"

ਇੰਜ ਦੀ ਸੂਰਬੀਰਤਾ ਗੁਰੂ ਜੀ ਨੇ ਆਪਣੀ ਉਮੱਤ ਅੰਦਰ ਜਗਾ ਦਿਤੀ ਸੀ।

**ਧੀਰਜ ਸਿਰੜ ਤੇ ਸਹਿਨਸ਼ਕਤੀ:**

ਚਮਕੌਰ ਦੀ ਗੜ੍ਹੀ ਛੱਡ ਕੇ ਗੁਰੂ ਜੀ ਮਾਛੀਵਾੜੇ ਦੇ ਜੰਗਲ ਵਿਚ ਤਨ ਤਨਹਾ ਤੁਰਦੇ ਗਏ। ਇਤਨੇ ਥਕ ਗਏ ਕਿ ਪੈਰ ਪੁਟਣੇ ਮੁਸ਼ਕਲ ਹੋ ਗਏ। ਤੁਰ ਤੁਰ ਕੇ ਪੈਰਾਂ ਵਿਚ ਛਾਲੇ ਪੈ ਗਏ ਸਨ। ਜਿਨ੍ਹਾਂ ਦਾ ਲੰਗਰ ਕਿਸੇ ਵਾਸਤੇ ਕਦੇ ਬੰਦ ਨਹੀਂ ਸੀ ਹੋਇਆ, ਅੱਜ ਉਹ ਆਪ ਕਈ ਦਿਨਾਂ ਦੇ ਭੁੱਖੇ ਸਨ। ਕਿੰਨੀਆਂ ਰਾਤਾਂ ਤੋਂ ਉਹ ਸੁੱਤੇ ਨਹੀਂ ਸਨ। ਬਰਫ਼ਾਨੀ ਹਵਾ ਵਿਚ ਸਰੀਰ ਯਖ ਹੋਈ ਜਾਂਦਾ ਸੀ। ਜੰਗਲ ਵਿਚ ਹੀ ਉਹਨਾਂ ਅੱਕ ਦੇ ਕੁਝ ਪੱਤੇ ਖਾ ਲਏ। ਇਕ ਢਮ ਦਾ ਸਿਰਹਾਣਾ ਕਰ ਲੇਟ ਗਏ। ਨੰਗੀ ਕਿਰਪਾਨ ਉਹਨਾਂ ਪਾਸ ਸੀ ਤੇ ਕਿਰਪਾਨ ਦੀ ਮੁੱਠ ਤੇ ਉਹਨਾਂ ਦਾ ਹੱਥ ਸੀ। ਝੱਟ ਕੁ ਮਗਰੋਂ ਹੀ ਉਹਨਾਂ ਨੂੰ ਨੀਂਦਰ ਆ ਗਈ। ਸਾਰਾ ਦਿਨ ਸੁੱਤਿਆਂ ਲੰਘ ਗਿਆ। ਜਾਗੇ ਤਾਂ ਸਰੀਰ ਵਿਚ ਉੱਠਣ ਦੀ ਹਿੰਮਤ ਨਹੀਂ ਸੀ। ਇਸ ਬੇਵੱਸੀ ਦੀ ਹਾਲਤ ਵਿਚ ਵੀ ਉਹਨਾਂ ਇਕ ਗੀਤ ਹੀ ਗਾਇਆ। ਗੀਤ ਦੇ ਬੋਲ ਸਨ:

**"ਮਿਤਰ ਪਿਆਰੇ ਨੂੰ**
**ਹਾਲ ਮੁਰੀਦਾਂ ਦਾ ਕਹਿਣਾ।**
**ਤੁਧ ਬਿਨ ਰੋਗ ਰਜਾਈਆਂ ਦਾ**
**ਓਢਣ ਨਾਗ ਨਿਵਾਸਾਂ ਦੇ ਰਹਿਣਾ।**
**ਸੂਲ ਸੁਰਾਹੀ ਖੰਜਰ ਪਿਆਲਾ**
**ਬਿੰਗ ਕਸਾਈਆਂ ਦੇ ਸਹਿਣਾ।**
**ਯਾਰੜੇ ਦਾ ਸਾਨੂੰ ਸਥਰ ਚੰਗਾ**
**ਭੱਠ ਖੇੜਿਆਂ ਦਾ ਰਹਿਣਾ।"**

ਐਸੀ ਬੇਸਰੋਸਾਮਾਨੀ, ਤਨਹਾਈ ਤੇ ਸਰੀਰਕ ਲਾਚਾਰਗੀ ਦੀ ਹਾਲਤ ਵਿਚ ਵੀ ਯਾਰੜੇ ਦੇ ਸੱਥਰ ਨੂੰ ਚੰਗਾ ਕਹਿਣ ਵਾਲੇ ਵਿਅਕਤੀ ਦੇ ਸਿਰੜ ਤੋਂ ਕਿਸ ਦਾ ਸਦਕੇ ਜਾਣ ਨੂੰ ਜੀਅ ਨਹੀਂ ਕਰੇਗਾ?

ਗ਼ਨੀਖ਼ਾਨ ਤੇ ਨਬੀ ਖ਼ਾਨ ਦੋ ਪਠਾਣਾਂ ਨੇ ਉਹਨਾਂ ਨੂੰ ਪਛਾਣ ਲਿਆ। ਉਹ ਗੁਰੂ ਜੀ ਦੇ ਪਹਿਲੋਂ ਦੇ ਇਹਸਾਨਮੰਦ ਸਨ। ਉਹਨਾਂ ਨੇ ਗੁਰੂ ਜੀ ਨੂੰ ਇਕ ਪਾਲਕੀ ਵਿਚ ਪਾ ਕੇ ਪਾਲਕੀ ਉਠਾ ਲਈ ਤੇ ਇਹ ਦੱਸਦਿਆਂ ਕਿ ਉਹ ਉਹਨਾਂ ਦੇ ਉੱਚ ਦੇ ਪੀਰ ਹਨ, ਉਹਨਾਂ ਗੁਰੂ ਜੀ ਨੂੰ ਰਾਏ ਕਲ੍ਹੇ ਪਾਸ ਜੱਟ-ਪੁਰੇ ਪੁਚਾ ਦਿਤਾ। ਉਥੇ ਉਹਨਾਂ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਮਿਲੀ। ਖ਼ਬਰ ਸੁਣਕੇ ਰਾਏ ਕਲ੍ਹੇ ਦੀਆਂ ਚੀਕਾਂ ਨਿਕਲ ਆਈਆਂ। ਪਰ ਬੜੇ ਧੀਰਜ ਨਾਲ ਗੁਰੂ ਜੀ ਨੇ ਉਸ ਨੂੰ ਢਾਰਸ ਦੇ ਕੇ ਕੋਲ ਬਿਠਾ ਲਿਆ। ਤਦ ਗੁਰੂ ਜੀ ਨੇ ਦੋ ਲਕੀਰਾਂ ਜ਼ਮੀਨ ਤੇ ਵਾਹੀਆਂ। ਫਿਰ ਉਹਨਾਂ ਨੂੰ ਮਿਟਾ ਦਿਤਾ, ਤੇ ਕਿਹਾ, "ਜਦ ਇਹ ਲਕੀਰਾਂ ਖਿੱਚੀਆਂ ਸਨ ਤਾਂ ਕੋਈ ਖ਼ੁਸ਼ੀ ਨਹੀਂ ਸੀ ਹੋਈ। ਹੁਣ ਮਿਟ ਗਈਆਂ ਹਨ ਤਾਂ ਕੋਈ ਦੁਖ ਨਹੀਂ ਹੋਇਆ। ਸਾਨੂੰ ਤਾਂ ਹਰ ਹਾਲ ਵਾਹਿਗੁਰੂ ਜੀ ਦੀ ਰਜ਼ਾ ਤੇ ਰਾਜ਼ੀ ਰਹਿਣਾ ਹੀ ਬਣਦਾ ਹੈ।"

ਮਹਾਰਾਜ ਦੇ ਜੋਤੀ ਜੋਤ ਸਮਾਉਣ ਵੇਲੇ ਦੇ ਹਾਲਾਤ ਵੀ ਬੜੇ ਹੀ ਵਿਚਿੱਤ੍ਰ ਹਨ। ਇਤਿਹਾਸਕਾਰਾਂ ਅਨੁਸਾਰ ਜਦੋਂ ਗੁਰੂ ਜੀ ਦਾ ਆਖਰੀ ਵਕਤ ਆਇਆ ਤਾਂ ਉਹਨਾਂ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿਤੀ। ਫਿਰ ਆਪਣੀ ਚਿਤਾ ਆਪ ਤਿਆਰ ਕਰਵਾਈ ਤੇ ਆਪ ਉਸ ਉਪਰ ਬਿਰਾਜਮਾਨ ਹੋ ਗਏ। ਜਦ ਉਹਨਾਂ ਕਿਹਾ ਕਿ ਮੇਰਾ ਆਖ਼ਰੀ ਵਕਤ ਆ ਗਿਆ ਹੈ। ਸੰਗਤਾਂ ਇਸ ਤਰ੍ਹਾਂ ਕੁਰਲਾ ਉੱਠੀਆਂ ਕਿ ਧਰਤੀ ਦਾ ਹਿਰਦਾ ਵੀ ਫੱਟਣ ਲੱਗਾ। ਗੁਰੂ ਜੀ ਮੁਸਕ੍ਰਾਏ ਤੇ ਕਹਿਣ ਲਗੇ, "ਰੁਦਨ ਕਰਨਾ ਵਾਜਬ ਨਹੀਂ। ਮੇਰੇ ਪਿੱਛੇ ਬੋਲੋ: ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ।" ਫਿਰ ਸਭ ਨੂੰ ਵਿਦਾ ਕੀਤਾ; ਕੇਵਲ ਇਕ ਸਿੰਘ ਸੰਤੋਖ ਸਿੰਘ ਨੂੰ ਆਪਣੇ ਪਾਸ ਰਹਿਣ ਦਿਤਾ। ਫਿਰ ਸੰਤੋਖ ਸਿੰਘ ਨੂੰ ਕਹਿਣ ਲਗੇ, "ਵੇਖਣਾ ਮੇਰਾ ਲੰਗਰ ਕਦੇ ਬੰਦ ਨਾ ਹੋਵੇ।"

ਤਦ ਆਪ ਚਿਤਾ ਤੇ ਬੈਠੇ ਬੈਠੇ ਹੀ ਅੰਤਰ ਧਿਆਨ ਹੋ ਗਏ। ਅੱਗ ਦੀਆਂ ਲਪਟਾਂ ਵਿਚ ਅੰਤਰਧਿਆਨ ਹੋਏ ਆਪਣੇ ਪ੍ਰਭੂ ਦੇ ਸਿਮਰਨ ਵਿਚ ਮਗਨ ਰਹੇ। ਇਉਂ ਜਗਤ ਦਾ ਤਮਾਸ਼ਾ ਵੇਖ ਕੇ ਜਿਸ ਪ੍ਰਭੂ ਦੇ ਹੁਕਮ ਵਿਚ ਆਏ ਸਨ ਉਸੇ ਦੇ ਹੁਕਮ ਵਿਚ ਉਸ ਪਾਸ ਪਰਤ ਗਏ।

ਐਸੇ ਕਮਾਲ ਦੇ ਵਿਅਕਤੀਤਵ ਬਾਰੇ ਕੋਈ ਕਿਹੜਾ ਵਿਸ਼ੇਸ਼ਣ ਲੱਭ ਕੇ ਲਿਆਵੇ। ਇਹ ਨਿਰਸੰਦੇਹ ਸਭ ਵਿਸ਼ੇਸ਼ਣਾਂ ਤੋਂ ਉਪਰ ਦਾ ਵਿਅਕਤੀਤਵ ਹੈ।

**ਪ੍ਰਬੀਨ ਨੀਤੀਵਾਨਤਾ:**

ਜਦੋਂ ਜੱਟਪੁਰੇ ਤੋਂ ਬਾਦ ਗੁਰੂ ਸਾਹਿਬ ਦੀਨਾ ਪੁੱਜੇ ਤਾਂ ਓਥੇ ਗੁਰੂ ਜੀ ਦੇ ਕਈ ਸਿੱਖਾਂ ਨੇ ਉਹਨਾਂ ਦੀ ਸ਼ਰਧਾ ਤੇ ਪਿਆਰ ਨਾਲ ਆਓ ਭਗਤ ਕੀਤੀ। ਦੀਨੇ ਤੋਂ ਹੀ ਮਹਾਰਾਜ ਨੇ ਇਕ ਚਿੱਠੀ ਫ਼ਾਰਸੀ ਕਵਿਤਾ ਵਿਚ ਔਰੰਗਜ਼ੇਬ ਨੂੰ ਲਿਖੀ ਜਿਸ ਨੂੰ ਉਹਨਾਂ 'ਜ਼ਫ਼ਰਨਾਮਾ' ਦਾ ਨਾਮ ਦਿੱਤਾ। ਜ਼ਫ਼ਰਨਾਮਾ ਦਾ ਅਰਥ ਹੈ "ਵਿਜੈ ਪੱਤ੍ਰ"। ਇਸ ਵਿਚ ਉਹਨਾਂ ਨੇ ਔਰੰਗਜ਼ੇਬ ਦੀ ਨੈਤਿਕ ਹਾਰ ਤੇ ਆਪਣੀ ਨੈਤਿਕ ਫ਼ਤਹ ਨੂੰ ਸਪਸ਼ਟ ਕੀਤਾ। ਇਹ ਪੱਤ੍ਰ ਸੱਚ ਦੀ ਚੜ੍ਹਦੀ ਕਲਾ ਵਿਚ ਲਿਖਿਆ ਹੋਇਆ ਹੈ ਤੇ ਗੁਰੂ ਜੀ ਦੀ ਪ੍ਰਬੀਨ ਨੀਤੀਵਾਨਤਾ ਦਾ ਕਮਾਲ ਦਸਤਾਵੇਜ਼ ਹੈ। ਇਸ ਵਿਚ ਮਹਾਰਾਜ ਨੇ ਬਾਦਸ਼ਾਹ ਨੂੰ ਯਾਦ ਕਰਵਾਇਆ ਕਿ ਉਸਦੀ ਫ਼ੌਜ ਦੇ ਜਰਨੈਲਾਂ ਨੇ ਕੁਰਾਨ ਦੀ ਕਸਮ ਖਾਧੀ ਤੇ ਖ਼ੁਦ ਬਾਦਸ਼ਾਹ ਨੇ ਲਿਖਤੀ ਹਲਫ਼ ਭੇਜਿਆ ਕਿ "ਆਨੰਦਪੁਰ ਛੋੜ ਕੇ ਕਿਤੇ ਚਲੇ ਜਾਓ ਤੁਹਾਨੂੰ ਕੋਈ ਨੁਕਸਾਨ ਨਹੀਂ ਹੋਵੇਗਾ" ਪਰ ਸਾਡਾ ਕਿਲਾ ਛੋੜਦਿਆਂ ਹੀ ਇਹਨਾਂ ਵਾਅਦਿਆਂ ਨੂੰ ਅੱਗ ਲਾ ਦਿੱਤੀ ਗਈ। ਗੁਰੂ ਜੀ ਨੇ ਲਿਖਿਆ।

**"ਕਸੇ ਕੌਲੇ ਕੁਰਮਾਂ ਕੁਨਦ ਏਤਬਾਰ।**
**ਹਮਾਂ ਰੋਜ਼ ਆਖ਼ਰ ਜ਼ਾਰੋ ਖ਼ਾਰ।" -੧੫**

ਜੋ ਵੀ ਤੇਰੇ ਕੁਰਾਨ ਦੀ ਕਸਮ ਤੇ ਕੀਤੇ ਵਾਅਦੇ ਉਪਰ ਏਤਬਾਰ ਕਰੇ ਉਸ ਨੂੰ ਅੰਤ ਜ਼ਾਰ ਤੇ ਖ਼ੁਆਰ ਹੋਣਾ ਪੈਂਦਾ ਹੈ।

**"ਹਰਾਂ ਕਸ ਕਿ ਕੌਲੇ ਕੁਰਾਂ ਆਯਦਸ਼।**
**ਨਜ਼ੋ ਕੁਸ਼ਤਨੋ ਬਸਤਨੇ ਆਯਦਸ਼।" ੧-੨੫**

ਜੋ ਕੋਈ ਕੁਰਾਨ ਦੀ ਕਸਮ ਤੇ ਇਤਬਾਰ ਕਰ ਕੇ ਆ ਜਾਏ, ਉਸਨੂੰ ਮਾਰਨਾ ਜਾਂ ਗ੍ਰਿਫ਼ਤਾਰ ਕਰਨਾ ਕਦੋਂ ਬਣਦਾ ਹੈ?

**"ਹਰਾਂ ਕਸ ਕਿ ਈਮਾਂ ਪਰਸਤੀ ਕੁਨਦਸ਼।**
**ਨਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨਦ।" ੧-੪੭**

ਜੋ ਵੀ ਇਨਸਾਨ ਆਪਣੇ ਧਰਮ ਦਾ ਸਤਿਕਾਰ ਕਰਦਾ ਹੈ, ਉਹ ਆਪਣੇ ਕੀਤੇ ਹੋਏ ਇਕਰਾਰ ਤੋਂ ਅੱਗੇ ਪਿੱਛੇ ਨਹੀਂ ਹੋਂਦਾ।

ਫਿਰ ਉਸ ਨੂੰ ਦੱਸਦੇ ਹਨ ਕਿਵੇਂ ਉਸ ਦੇ ਜਰਨੈਲਾਂ ਨੇ ਕਸਮਾਂ ਵਾਅਦੇ ਤੋੜ ਕੇ ਹਮਲਾ ਕਰ ਦਿੱਤਾ:

**"ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ।**
**ਮਿਯਾਂ ਤੇਗ਼ੋ ਤੀਰੋ ਤੁਫੰਗ ਆਮਨੰਦ।" -੨੦**

ਵਾਹਦਾ ਤੋੜਨ ਵਾਲੇ ਤੇਰੇ ਜਰਨੈਲ ਸ਼ਰਮ ਹਯਾ ਛੋੜ ਕੇ ਤਲਵਾਰਾਂ ਤੀਰਾਂ ਤੇ ਬੰਦੂਕਾਂ ਨਾਲ ਸਾਡੇ ਤੇ ਟੁੱਟ ਪਏ।

ਫਿਰ ਉਸ ਨੂੰ ਦੱਸਦੇ ਹਨ ਕਿ ਜਦ ਸਾਰੇ ਹੀਲੇ ਖ਼ਤਮ ਹੋ ਗਏ ਤਾਂ ਮੇਰੇ ਲਈ ਤਲਵਾਰ ਚੁਕਣੀ ਹਲਾਲ ਸੀ;

**"ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।**
**ਹਲਾਲਸਤ ਬੁਰਕਨ ਬਸ਼ਮਸ਼ੀਰ ਦਸਤ।" ੧-੨੨**

ਫਿਰ ਗੁਰੂ ਜੀ ਉਸ ਨੂੰ ਮੈਦਾਨੇ ਜੰਗ ਵਿਚ ਉਸਦੇ ਜਰਨੈਲਾਂ ਦੀ ਕਾਇਰਤਾ ਦਾ ਨਮੂਨਾ ਦੇਂਦੇ ਹਨ;

**"ਹਰਾਂ ਕਸ ਜ਼ਿ ਦੀਵਾਰ ਆਮਦ ਬਰੂੰ।**
**ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕੇ ਖ਼ੂੰ।" -੨੭**

ਤੇਰਾ ਜੋ ਵੀ ਸਿਪਾਹੀ ਸਾਡੇ ਤੇ ਹਮਲਾ ਕਰਨ ਲਈ ਉਹਲੇ ਤੋਂ ਬਾਹਰ ਆਇਆ, ਅਸਾਂ ਉਸ ਨੂੰ ਇਕੋ ਤੀਰ ਨਾਲ ਲਹੂ ਵਿਚ ਲਥ ਪਥ ਕਰ ਦਿਤਾ।

**"ਚੋ ਦੀਦਮ ਕਿ ਨਾਹਰ ਬਿਆਮਦ ਬਜੰਗ।**
**ਚਸ਼ੀਦਨ ਯਕੋ ਤੀਰ ਮਨ ਬੇਦਰੰਗ।" -੨੯**

ਜਦੋਂ ਮੈਂ ਵੇਖਿਆ ਕਿ ਤੇਰਾ ਜਰਨੈਲ ਨਾਹਰ ਖ਼ਾਨ ਜੰਗ ਲਈ ਅੱਗੇ ਵਧਿਆ ਹੈ ਤਾਂ ਮੈਂ ਉਸ ਨੂੰ ਵੀ ਆਪਣੇ ਤੀਰ ਦਾ ਸੁਆਦ ਚਖਾ ਦਿੱਤਾ।

**"ਬਸੇ ਬਾਨਾ ਬਾਰੀਦੋ ਤੀਰੋ ਤੁਫੰਗ।**
**ਜ਼ਮੀਂ ਗਸ਼ਤ ਹਮਚੂ ਗੁਲਿ ਲਾਲਾ ਰੰਗ।" -੩੭**

ਗੋਲੀਆਂ ਤੇ ਤੀਰਾਂ ਦੇ ਚਲਣ ਨਾਲ ਖ਼ੂਨ ਏਨਾ ਡੁਲ੍ਹਿਆ ਕਿ ਧਰਤੀ ਗੁਲਾਬ ਵਾਂਙੂ ਲਾਲ ਹੋ ਗਈ।

**"ਕਿ ਆਂ ਖ਼੍ਵਾਜ਼ਾ ਮਰਦੂ ਦੇ ਰੁਸਵਾਓ ਖ਼੍ਵਾਰ।**
**ਨਾ ਆਮਦ ਬਮੈਦਾਂ ਬਾ ਮਰਦਾਨਾਵਾਰ।" ੧-੩੪**

ਤੇ ਉਹ ਜ਼ਲੀਲ ਤੇ ਬੇਇਜ਼ਤ ਖ਼ਵਾਜ਼ਾ.....ਉਸ ਦੀ ਹਿੰਮਤ ਨਾ ਹੋਈ ਕਿ ਉਹ ਮਰਦਾਂ ਵਾਂਙੂ ਮੈਦਾਨ ਵਿਚ ਉਤਰੇ।

ਫਿਰ ਉਸਨੂੰ ਚਮਕੌਰ ਦੀ ਕੱਚੀ ਗੜ੍ਹੀ ਵਿਚ ਘਿਰੇ 40 ਸਿੱਖਾਂ ਦੇ ਦੋ ਲੱਖ ਫ਼ੌਜ ਨਾਲ ਮੁਕਾਬਲੇ ਦਾ ਹਾਲ ਦੱਸਦੇ ਹਨ:

**"ਚਿਰ ਕਾਰੇ ਕੁਨਦ ਚਿਹਲ ਨਰ।**
**ਕਿ ਦਹ ਲਕ ਬਿਮਾਯਦ ਬਰੋ ਬੇਖ਼ਬਰ।" ੧-੧੯**

ਚਾਲੀ ਸੂਰਬੀਰ ਭੁੱਖੇ ਕੀ ਕਰ ਸਕਦੇ ਸਨ ਜਦ ਉਹਨਾਂ ਤੇ ਦਸ ਲੱਖ ਮੁਲਖਈਆ ਅਚਾਨਕ ਚੜ੍ਹ ਪਿਆ।

**"ਹਮ ਆਖ਼ਰ ਚਿਰ ਮਰਦੇ ਕੁਨਦ ਕਾਰਿਜ਼ਾਰ।**
**ਕਿ ਬਦ ਚਿਹਲ ਤਨ ਆਯਦਸ਼ ਬੇਸ਼ੁਮਾਰ।" ੧-੪੧**

ਪਰ ਆਖ਼ਰ ਚਾਲੀ ਸੂਰਮੇ ਉਸ ਅਨਗਿਣਤ ਫ਼ੌਜ ਦਾ ਕਦੋਂ ਤੱਕ ਮੁਕਾਬਲਾ ਕਰ ਸਕਦੇ ਸਨ ਜੋ ਉਹਨਾਂ ਤੇ ਚੜ੍ਹ ਕੇ ਆਈ ਸੀ?

ਫਿਰ ਉਸ ਨੂੰ ਉਥੋਂ ਆਪਣੇ ਸਹੀ ਸਲਾਮਤ ਨਿਕਲ ਆਉਣ ਦੀ ਸੂਚਨਾ ਦੇਂਦੇ ਹਨ:

**"ਨ ਪੇਚੀਦਾ ਮੂਏ ਨ ਰੰਜੀਦਾ ਤਨ।**
**ਕਿ ਬੈਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ" ੧-੪੪**

ਮੈਨੂੰ ਦੁਸ਼ਮਨਾਂ ਦੇ ਘੇਰੇ 'ਚੋਂ 'ਦੁਸ਼ਮਨਾਂ ਨੂੰ ਤੋੜ ਦੇਣ ਵਾਲੇ' ਨੇ ਇਉਂ ਕਢ ਲਿਆ ਕਿ ਮੇਰਾ ਵਾਲ ਵੀ ਵਿੰਗਾ ਨਾ ਹੋਇਆ; ਨਾ ਮੇਰੇ ਸਰੀਰ ਨੂੰ ਕੋਈ ਦੁੱਖ ਪਹੁੰਚਿਆ।

ਫਿਰ ਉਸ ਨੂੰ ਆਕੇ ਮਿਲਣ ਦਾ ਨਿਮੰਤ੍ਰਣ ਦੇਂਦੇ ਹਨ:

**"ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ।**
**ਵਜ਼ਾਂਪਸ ਮੁਲਾਕਾਤ ਬਾਹਮ ਸ਼ਵਦ" ੧-੫੮**

ਕਿ ਆਉ ਕਾਂਗੜ ਕਸਬੇ ਵਿਚ ਤਸ਼ਰੀਫ ਲੈ ਆਓ। ਫੇਰ ਉਥੇ ਪਰਸਪਰ ਮੁਲਾਕਾਤ ਹੋਵੇ।

**"ਨ ਜ਼ੱਰਾ ਦਰੀਂ ਰਾਹਿ ਖ਼ਤਰਾ ਤੁਰਾਸਤ।**
**ਹਮਹ ਕੌਮੇ ਬੈਰਾੜ ਹੁਕਮੇ ਮਰਾਸਤ" ੧-੫੯**

- (ਉਸਨੂੰ ਵਿਸ਼ਵਾਸ ਦਿਵਾਉਂਦੇ ਹਨ ਕਿ) ਇਸ ਰਾਹ ਵਿਚ ਤੈਨੂੰ ਕੋਈ ਖ਼ਤਰਾ ਨਹੀਂ ਹੋਵੇਗਾ ਕਿਉਂਕਿ ਬੈਰਾੜਾਂ ਦੀ ਸਾਰੀ ਕੌਮ ਮੇਰੇ ਹੁਕਮ ਵਿਚ ਹੈ।

**"ਬਿਆ ਤਾ ਸੁਖ਼ਨ ਖ਼ੁਦ ਜ਼ੁਬਾਨੀ ਕੁਨੇਮ।**
**ਬਰੂਏ ਸ਼ੁਮਾ ਮੇਹਰਬਾਨੀ ਕੁਨੇਮ।"**

- ਆ ਕੇ ਤੇਰੇ ਨਾਲ ਬੈਠ ਕੇ ਜ਼ਬਾਨੀ ਗੱਲਬਾਤ ਕਰਾਂ ਤੇ ਤੇਰੇ ਉਪਰ (ਤੈਨੂੰ ਮਿਲਣ ਦੀ) ਮਿਹਰਬਾਨੀ ਕਰਾਂ।

ਇਸ ਪੱਤ੍ਰ (ਜ਼ਫ਼ਰਨਾਮੇ) ਤੋਂ ਗੁਰੂ ਜੀ ਦੀ ਨੀਤੀਵਾਨਤਾ, ਸਿਆਣਪ, ਨਿਡਰਤ, ਸਾਫਗੋਈ, ਆਤਮਵਿਸ਼੍ਵਾਸ ਤੇ ਪਰਮਾਤਮਾ-ਵਿਸ਼ਵਾਸ ਦੇ ਸਪਸ਼ਟ ਸਬੂਤ ਮਿਲਦੇ ਹਨ। ਨਿਰਸੰਦੇਹ ਇਸ ਪੱਤਰ ਦਾ ਸ਼ੁਮਾ ਦੁਨੀਆਂ ਭਰ ਦੀਆਂ ਚੋਣਵੀਆਂ ਨੀਤੀ-ਦਸਤਾਵੇਜ਼ਾਂ ਵਿਚ ਹੋ ਸਕਦਾ ਹੈ।

**ਸੁਖ਼ਨਵਰ, ਇਲਮ ਦੋਸਤ, ਆਲਮ-ਨਵਾਜ਼:**

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਮਹਾਨ ਵਿਦਵਾਨ ਸਨ। ਕਿਤਨੀਆਂ ਹੀ ਭਾਸ਼ਾਵਾਂ ਦੇ ਗਿਆਨ ਦਾ ਪ੍ਰਮਾਣ ਉਹਨਾਂ ਦੀ ਰਚਨਾ ਤੋਂ ਮਿਲਦਾ ਹੈ: ਬ੍ਰਜੀ, ਮਾਗਧੀ, ਸੰਸਕ੍ਰਿਤ, ਪ੍ਰਾਕ੍ਰਿਤ, ਫ਼ਾਰਸੀ, ਅਰਬੀ ਤੇ ਪੰਜਾਬੀ- ਇਹਨਾਂ ਸਭ ਦੀ ਵਰਤੋਂ ਆਪ ਦੇ ਕਾਵਿ ਅੰਦਰ ਹੋਈ ਹੈ।

ਬ੍ਰਹਮ ਵਿਦਿਆ ਦੇ ਤਾਂ ਆਪ ਪਰਮ ਗਿਆਤਾ ਹੈ ਹੀ ਸਨ। ਜਿਨ੍ਹਾਂ ਸੰਸਾਰਕ ਵਿਦਿਆਵਾਂ ਦਾ ਜ਼ਿਕਰ ਉਹਨਾਂ 'ਗਿਆਨ ਪ੍ਰਬੋਧ' ਵਿਚ ਕੀਤਾ ਹੈ ਤੇ ਜਿਨ੍ਹਾਂ 'ਚੋਂ ਬਹੁਤੀਆਂ ਦੇ ਉਹ ਆਪ ਜਾਣਕਾਰ ਪ੍ਰਤੀਤ ਹੋਂਦੇ ਹਨ

**ਉਹ ਇਸ ਪ੍ਰਕਾਰ ਹਨ:**

1. ਵੇਦਾਂ ਦਾ ਗਿਆਨ: ਸਾਮ (273:1) ਜਜੁਰ (273:2) ਅਥਰਵ (273:3) ਤੇ ਰਿਗ (273:4) ਇਹਨਾਂ ਚਾਰਾਂ ਦਾ ਜ਼ਿਕਰ ਹੈ।
2. ਦਰਸ਼ਨ : ਮੀਮਾਂਸਾ (27), ਨਿਆਇ (277:1), ਤਰਕ (277:) ਦਾ ਵਿਸ਼ੇਸ਼ ਜ਼ਿਕਰ ਹੈ।
3. ਵਿਆਕਰਣ: ਸਾਰੁਸਤੀਐਂ (278) ਤੇ ਸਿੱਧਕਾ ਅਥਵਾ ਸਿੱਧਾਂਤ ਕੌਮੁਦੀ (278:2)
4. ਭਾਸ਼ਾਵਾਂ: ਪਾਰਸੀ (281:4) ਸੰਸਕ੍ਰਿਤ (276:2) ਤਰੇਕੀ (281:3) ਨਾਗਭਾਸ਼ਾ (276:1) ਪ੍ਰਾਕ੍ਰਿਤ (283:1) ਆਦਿ
5. ਅੱਖਰੀ ਵਿਦਿਆ (ਲਿਪੀ) ਅੱਛਰ ਵਿਦਿਆ (283:3)
6. ਸਾਹਿਤ: ਬਾਂਕ ਵਿਦਿਆ (280:3) ਬਾਕ ਵਿਦਿਆ (280:4)
7. ਕਤੇਬ: ਇਸਲਾਮੀ ਧਰਮ ਪੁਸਤਕਾਂ (283)
8. ਪੁਰਾਣ (283:2)
9. ਤੰਤ੍ਰ ਵਿਦਿਆ: ਸਾਭਵੀ (281:2)
10. ਨੀਤੀ ਧਰਮ: (274:1)
11. ਸੰਗੀਤ: ਸੂਰਗਿਆਨ ਅਥਵਾ ਨਾਦ ਭੇਦੰ (283:1) ਸੰਗੀਤ (276:3)
12. ਨ੍ਰਿਤ: ਅਕਾਲਊ (118)
13. ਸ਼ਸਤ੍ਰ-ਅਸਤ੍ਰ: ਸ਼ਸਤ੍ਰ (279:5) ਅਸਤ੍ਰ (279:4) ਖੜਗ (280:2) ਗਦਾ (280:1) ਕੱਚ (281:4) ਢਾਲ (282:3) ਪਿੜਾਨੀ (275:4)
14. ਕੋਕ ਸ਼ਾਸਤ੍ਰ (275:1)
15. ਜੱਛ ਗੰਧਰਬ (276:4)
16. ਅਵਤਾਰ: 274:1) (+ਚੌਬੀਸ ਅਵਤਾਰ)
17. ਹਕੀਮੀ: ਜਾਮਨੀ (281:3)
18. ਖਗੋਲ: ਬਯੋਮ (274:3)

ਗੁਰੂ ਸਾਹਿਬ ਬੜੀ ਬਲਵਾਨ ਪ੍ਰਤਿਭਾ ਵਾਲੇ ਕਵੀ ਸਨ। ਅਸਾਂ ਕੁਝ ਮਿਸਾਲਾਂ ਤਾਂ ਉਹਨਾਂ ਦੇ ਵਿਅਕਤੀਤਵ ਬਾਰੇ ਵਿਚਾਰ ਕਰਦਿਆਂ ਉਪਰ ਦਿਤੀਆਂ ਹਨ। ਉਹਨਾਂ ਤੋਂ ਵੀ ਉਹਨਾਂ ਦੀ ਕਾਵਿ-ਪ੍ਰਤਿਭਾ ਦਾ ਝਲਕਾਰਾ ਤਾਂ ਮਿਲ ਗਿਆ ਹੋਵੇਗਾ। ਪਰ ਉਹ ਸਚਮੁਚ ਇਕ ਝਲਕਾਰਾ ਮਾਤ੍ਰ ਹੀ ਹੈ। ਉਹ ਕੇਵਲ ਕਵੀ ਨਹੀਂ ਸਨ ਯੁਗ ਕਵੀ ਸਨ। ਦਿਲ ਪਰਚਾਵਾ ਉਹਨਾਂ ਦੇ ਕਾਵਿ ਦਾ ਮਕਸਦ ਨਹੀਂ ਸੀ। ਉਹਨਾਂ ਦਾ ਉਦੇਸ਼ ਤਾਂ ਕੌਮ ਉਸਾਰੀ ਤੇ ਇਨਸਾਨ ਉਸਾਰੀ ਸੀ। ਵੈਸੇ ਤਾਂ ਆਪ ਦੇ ਕਾਵਿ ਅੰਦਰ ਸਾਰੇ ਰਸ ਮੌਜੂਦ ਹਨ। ਪਰ ਬੀਰ ਰਸੀ ਕਾਵਿ ਤਾਂ ਆਪ ਦਾ ਅਦੁੱਤੀ ਹੈ। ਉਹ ਛੰਦ ਅਜਿਹਾ ਚੁਣਦੇ ਹਨ ਤੇ ਲਫ਼ਜ਼ਾਂ ਨੂੰ ਐਸਾ ਰੂਪ ਦੇਂਦੇ ਹਨ ਕਿ ਉੱਚਾ ਪੜ੍ਹਨ ਨਾਲ ਇਉਂ ਲਗਣ ਲਗਦਾ ਹੈ ਜਿਵੇਂ ਸੱਚ ਮੁਚ ਇਥੇ ਹੀ ਜੰਗ ਹੋ ਰਹੀ ਹੋਵੇ। ਇਕ ਨਮੂਨਾ ਲਉ:

**"ਤਾਗੜਦੀ ਤੀਰੰ, ਬਾਗੜਦੀ ਬਾਣੰ।**
**ਕਾਗੜਦੀ ਕਾਤੀ, ਕਟਾਰੀ ਕ੍ਰਿਪਾਣੰ।**
**ਸਾਗੜਦੀ ਸੂਰੇ ਕਾਗੜਦੀ ਕੋਪੰ।**
**ਪਾਗੜਦੀ ਪਰਮੰ, ਰਨਮ ਪਾਵ ਓਪੰ।**
**...**
**ਤਤ ਤਤ ਤੇਰੰ। ਬਬ ਬਬ ਬੇਰੰ।**
**ਢਡ ਢਡ ਢਾਲੰ। ਜਜ ਜਜ ਜ੍ਵਾਲੰ।**
**ਤਤ ਤਤ ਤਾਜੀ। ਕਕ ਕਕ ਕਾਜੀ।**
**ਮਮ ਮਮ ਮਾਰੇ।। ਤਤ ਤਤ ਤਾਰੇ।**
**...**
**ਜੁੱਟੇ ਬੀਰੰ। ਛੁੱਟੇ ਤੀਰੰ।**
**ਢੁੱਕੇ ਢਾਲੰ। ਕ੍ਰੁੱਧੇ ਕਾਲੰ।**
**ਢੱਕੇ ਢੋਲੰ। ਬੱਕੇ ਬੋਲੰ।**
**ਕੱਛੇ ਸ਼ਾਸਤ੍ਰੰ। ਅੱਛੇ ਅਸਤ੍ਰੰ।**
**...**

**ਰੱਤੇ ਨੈਨੰ। ਮੱਤੇ ਬੈਨੰ।**
**ਲੁੱਝੇ ਸੂਰੰ। ਸੁੱਝੇ ਹੂਰੰ।**
**ਲੱਗੇ ਤੀਰੰ। ਭੱਗੇ ਬੀਰੰ।**
**ਰੋਸੰ ਰੁੱਝੇ। ਅਸਤ੍ਰੰ ਜੁੱਝੇ।"**

ਇਹਨਾਂ ਬੋਲਾਂ ਤੋਂ ਇੰਜ ਲਗਦਾ ਹੈ ਜਿਵੇਂ ਗੁਰੂ ਮਹਾਰਾਜ ਆਪਣੀ ਪਵਿੱਤਰ ਅੰਮ੍ਰਿਤ ਭਰੀ ਪਰ ਗਰਜਦੀ ਆਵਾਜ਼ ਵਿਚ ਜੰਗ ਦਾ ਦ੍ਰਿਸ਼ ਪੇਸ਼ ਕਰ ਰਹੇ ਹਨ। ਬੋਲ ਧੁਨੀ-ਚਿਤ੍ਰ ਵੀ ਪੇਸ਼ ਕਰਦੇ ਹਨ, ਦ੍ਰਿਸ਼-ਚਿਤ੍ਰ ਵੀ। ਪੜ੍ਹਨ ਵਾਲੇ ਨੂੰ ਸਚਮੁਚ ਇਉਂ ਲਗਦਾ ਹੈ ਜਿਵੇਂ ਉਹ ਘਮਸਾਨ ਜੰਗ ਦੇ ਵਿਚਕਾਰੇ ਖਲੋਤਾ ਜੰਗ ਦਾ ਚਮਤਕਾਰ ਵੇਖ ਰਿਹਾ ਹੈ।

ਉਹਨਾਂ ਦੀ ਪ੍ਰਾਪਤ ਬਾਣੀ 1428 ਪੰਨਿਆਂ ਦੇ ਗ੍ਰੰਥ ਵਿਚ, ਜਿਸ ਨੂੰ 'ਦਸਮ ਗ੍ਰੰਥ' ਕਿਹਾ ਜਾਂਦਾ ਹੈ ਸਾਂਭੀ ਗਈ ਹੈ। ਇਹ ਕਾਰਜ ਭਾਈ ਮਨੀ ਸਿੰਘ ਜੀ ਨੇ ਮਾਤਾ ਸੁੰਦਰੀ ਜੀ ਦੇ ਆਦੇਸ਼ ਤੇ ਕੀਤਾ। ਇਸ ਗ੍ਰੰਥ ਬਾਰੇ ਕੁਝ ਦੇਰ ਇਹ ਵਿਵਾਦ ਚਲਦਾ ਰਿਹਾ ਕਿ ਇਸ ਵਿਚ ਇਕਤ੍ਰਿਤ ਸਾਰੀ ਬਾਣੀ ਗੁਰੂ ਸਾਹਿਬ ਦੀ ਆਪਣੀ ਹੈ ਕਿ ਨਹੀਂ। ਪਰ ਮੇਰੇ ਖ਼ਿਆਲ ਵਿਚ ਬਹੁਤੀ ਗਵਾਹੀ ਇਸ ਪ੍ਰਕਾਰ ਦੇ ਸ਼ੱਕ ਨੂੰ ਸੱਚ ਸਿੱਧ ਨਹੀਂ ਕਰਦੀ। ਭਾਵੇਂ ਬੀਰ ਰਸੀ ਕਾਵਿ ਇਸ ਅੰਦਰ ਕਮਾਲ ਦਾ ਹੈ ਇਸ ਦਾ ਮੁੱਖ ਵਿਸ਼ਾ ਬ੍ਰਹਮ ਗਿਆਨ ਤੇ ਪਰਮ ਪਦ ਦੀ ਪ੍ਰਾਪਤੀ ਹੈ।

ਵਸਤੂ ਤਾਂ ਇਸ ਦੀ ਉੱਦਾਤ ਹੈ ਹੀ, ਇਸ ਗ੍ਰੰਥ ਦੀ ਵਿਸ਼ੇਸ਼ਤਾ ਇਸ ਵਿਚਲੇ ਕਾਵਿ ਦੀ ਬਹੁ ਪ੍ਰਕਾਰੀ ਨਿਪੁੰਨਤਾ ਵਿਚ ਵੀ ਹੈ। ਛੰਦ-ਵਿਧਾਨ ਦੇ ਪੱਖੋਂ ਇਹ ਗ੍ਰੰਥ ਛੰਦਾਂ ਦਾ ਪੂਰਾ ਅਜਾਇਬ ਘਰ ਹੈ। 106 ਛੰਦ ਇਸ ਅੰਦਰ ਪਰੰਪਰਾਗਤ ਹਨ, 44 ਮੌਲਕ ਜਾਂ ਪਰਿਵਰਤਿਤ ਛੰਦ ਹਨ। ਇਹਨਾਂ ਡੇਢ ਸੌ ਛੰਦਾਂ ਵਿਚੋਂ ਲਗਭਗ ਇਕ ਸੌ ਵਰਣਕ ਛੰਦ ਹਨ, ਰਹਿੰਦੇ ਮਾਤ੍ਰਿਕ ਹਨ। ਕੁਲ ਬੰਦ ਇਸ ਗ੍ਰੰਥ ਵਿਚ 18000 ਹਨ।

ਛੰਦਾਂ ਵਾਂਗੂ ਅੰਲਕਾਰਾਂ ਦੀ ਵੀ ਬੇਹੱਦ ਵੰਨਗੀ ਤੇ ਵਿਵਿਧਤਾ ਹੈ। ਸ਼ਬਦ ਅਲੰਕਾਰ ਤਾਂ ਕਰੀਬਨ ਹਰ ਪੰਕਤੀ ਵਿਚ ਮੌਜੂਦ ਹੈ। ਲਗਭਗ ਸਾਰੇ ਹੀ ਗਿਆਤ ਸ਼ਬਦ-ਅਲੰਕਾਰ ਇਸ ਗ੍ਰੰਥ ਵਿਚ ਆ ਗਏ ਹਨ ਭਾਵੇਂ ਇਹਨਾਂ ਵਿਚੋਂ ਅਨੁਪ੍ਰਾਸ ਦੀ ਪ੍ਰਧਾਨਤਾ ਹੈ। ਅਰਥ-ਅਲੰਕਾਰ ਤੇ

ਉਹਨਾਂ ਦੇ ਭੇਦ ਵੀ ਕੋਈ 60 ਦੇ ਕਰੀਬ ਹਨ। ਇਹਨਾਂ ਵਿਚੋਂ ਸਾਦ੍ਰਿਸ਼ਟਾ ਮੂਲਕ ਅਲੰਕਾਰ ਪ੍ਰਧਾਨ ਹਨ।

ਆਪ ਕਵੀ ਤੇ ਇਲਮ-ਦੋਸਤ ਹੋਣ ਦੇ ਨਾਲ ਨਾਲ ਆਲਮ-ਨਿਵਾਜ਼ ਵੀ ਸਨ। ਆਪ ਦੇ ਦਰਬਾਰ ਵਿਚ 52 ਕਵੀ ਸਨ। ਇਹਨਾਂ ਵਿਚੋਂ ਕਈ ਉਹ ਸਨ ਜੋ ਮੁਗ਼ਲ ਦਰਬਾਰ ਛੋੜ ਕੇ ਆਏ ਹੋਏ ਸਨ। ਇਹਨਾਂ ਕਵੀਆਂ ਪਾਸੋਂ ਵੀ ਗੁਰੂ ਜੀ ਨੇ ਐਸੀਆਂ ਹੀ ਕਵਿਤਾਵਾਂ ਲਿਖਵਾਈਆਂ ਜੋ ਜੁਰਅਤ, ਦਲੇਰੀ, ਆਤਮਵਿਸ਼ਵਾਸ ਤੇ ਪ੍ਰਭੂ ਵਿਸ਼ਵਾਸ ਜਗਾਉਣ। ਇਹਨਾਂ ਸਭਨਾਂ ਦੀਆਂ ਰਚਨਾਵਾਂ ਨੂੰ ਇਕ ਵੱਡਆਕਾਰੀ ਗ੍ਰੰਥ 'ਵਿਦਿਆ ਧਰ' ਵਿਚ ਸੰਕਲਿਤ ਕੀਤਾ ਗਿਆ। ਪਰ ਇਹ ਗ੍ਰੰਥ ਉਸ ਵੇਲੇ ਸਰਸਾ ਨਦੀ ਦੇ ਸਪੁਰਦ ਹੋ ਗਿਆ ਜਦੋਂ ਗੁਰੂ ਜੀ ਆਨੰਦਪੁਰ ਛੋੜ ਕੇ ਜਾ ਰਹੇ ਸਨ।

ਇਹਨਾਂ ਕਵੀਆਂ ਦੇ ਪਾਉਂਟਾ ਸਾਹਿਬ ਦੀ ਸਰਜ਼ਮੀਨ ਤੇ, ਜਮਨਾ ਦੇ ਕਿਨਾਰੇ ਕਵੀ ਦਰਬਾਰ ਲਗਦੇ ਸਨ ਤੇ ਕਵੀ ਗੁਰੂ ਮਹਾਰਾਜ ਜੀ ਪਾਸੋਂ ਸਰੋਪਾ ਤੇ ਇਨਾਮ ਪ੍ਰਾਪਤ ਕਰਦੇ ਸਨ।

ਗੁਰੂ ਸਾਹਿਬ ਆਪਣੇ ਸਿੱਖਾਂ ਨੂੰ ਹਰ ਪ੍ਰਕਾਰ ਵਿਦਵਾਨ ਬਣਾਉਣਾ ਚਾਹੁੰਦੇ ਸਨ। ਤਦੇ ਉਹਨਾਂ ਨਿਰਮਲਿਆਂ ਨੂੰ ਬ੍ਰਹਮਚਾਰੀ ਰਹਿ ਕੇ ਬਨਾਰਸ ਵਿਚ ਸੰਸਕ੍ਰਿਤ ਵਿਚ ਵਿਦਿਆ ਪ੍ਰਾਪਤ ਕਰਨ ਲਈ ਭੇਜਿਆ।

ਮਹਾਰਾਜ ਦੀ ਇਲਮ ਦੋਸਤੀ ਤੇ ਆਲਮ ਪਰਵਰੀ ਵੀ ਬੇਮਿਸਾਲ ਹੈ।

**ਅੰਤਿਕਾ:**

ਹੈਰਾਨੀ ਦੀ ਗੱਲ ਇਹ ਹੈ ਕਿ ਮਹਾਰਾਜ ਦੀ ਉਮਰ ਕੇਵਲ ਨੌਂ ਸਾਲ ਦੀ ਸੀ ਜਦ ਉਹਨਾਂ ਗੁਰਤਾ ਸੰਭਾਲੀ। ਪਿਤਾਹੀਣ ਇਸ ਬਾਲਕ ਦੀ ਤਾਂ ਅਜੇ ਵਿਦਿਆ ਵੀ ਅਧੂਰੀ ਸੀ। ਕਦੋਂ ਇਹਨਾਂ ਵਿਦਿਆ ਪ੍ਰਾਪਤ ਕੀਤੀ, ਕਦੋਂ ਸ਼ਸਤ੍ਰ ਵਿਦਿਆ ਸਿੱਖੀ, ਇਸ ਦਾ ਤਾਂ ਅੰਦਾਜ਼ਾ ਲਗਾਉਣਾ ਹੀ ਕਠਿਨ ਜਾਪਦਾ ਹੈ। ਗੁਰੂ ਥਾਪੇ ਜਾਣ ਤੋਂ ਬਾਅਦ ਕੇਵਲ 33 ਵਰ੍ਹੇ ਇਸ ਸੰਸਾਰ ਵਿਚ ਰਹੇ ਜਿਸ ਵਿਚੋਂ ਬਹੁਤਾ ਭਾਗ ਤਾਂ ਅਚਿੰਤੇ ਪਏ ਜੁੱਧਾਂ ਵਿਚ

ਗੁਜ਼ਰਿਆ। ਟਿੱਕ ਕੇ ਇਕ ਥਾਂ ਤੇ ਬੈਠਣਾ ਹੀ ਨਹੀਂ ਮਿਲਿਆ। ਏਨੀ ਮਿਕਦਾਰ ਵਿਚ ਏਨੀ ਉੱਚ ਕੋਟੀ ਦੀ ਕਵਿਤਾ ਉਹਨਾਂ ਕਦੋਂ ਲਿਖੀ? ਇਹ ਸੋਚ ਕੇ ਤਾਂ ਸਿਰ ਚਕਰਾ ਜਾਂਦਾ ਹੈ। ਫਿਰ ਉਹਨਾਂ ਚੜ੍ਹਦੀ ਕਲਾ ਵਾਲੀ ਇਕ ਐਸੀ ਕੌਮ ਦੀ ਸਿਰਜਨਾ ਕੀਤੀ ਜਿਸ ਨੇ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜ ਕੇ ਰੱਖ ਦਿੱਤਾ।

ਕੀ ਸਿਮਰਨ, ਕੀ ਸੂਰਬੀਰਤਾ, ਕੀ ਸਾਹਿਤ, ਕੀ ਸਦਾਚਾਰ, ਕੀ ਨੈਤਿਕ ਕੀਮਤਾਂ, ਕੀ ਕੌਮ ਉਸਾਰੀ, ਕੀ ਸਿਆਸਤ ਤੇ ਕੀ ਪ੍ਰਬੰਧਕਾਰੀ ਜਿਸ ਪੱਖੋਂ ਵੇਖੋ ਕਮਾਲ ਦੀ ਨਿਪੁੰਨਤਾ ਹੀ ਨਜ਼ਰ ਆਉਂਦੀ ਹੈ। ਫਿਰ ਇਹ ਸਾਰੇ ਪੱਖ ਪ੍ਰਮਾਤਮ-ਵਿਸ਼ਵਾਸੀ, ਆਤਮ ਵਿਸ਼ਵਾਸ ਨਾਲ ਅਨਿਖੜਵੇਂ ਜੁੜੇ ਹੋਏ ਹਨ। ਐਸੇ ਕਮਾਲ ਦਾ ਵਿਅਕਤੀਤਵ ਕਿਸੇ ਹੋਰ ਦਾ ਅੱਜ ਤੱਕ ਨਹੀਂ ਹੋਇਆ।

ਇਸ ਸੰਦਰਭ ਵਿਚ ਮੈਨੂੰ ਸੈਨੇਕਾ ਦੇ ਬੋਲ ਯਾਦ ਆਉਂਦੇ ਹਨ। ਉਹ ਕਹਿੰਦਾ ਹੈ: "ਜਦ ਵੀ ਕੋਈ ਮਹਾਨ, ਸਦਗੁਣੀ ਤੇ ਸੱਚੀ ਆਤਮਾ ਸੰਸਾਰ ਵਿਚ ਆਉਂਦੀ ਹੈ ਤਾਂ ਸਰੀਰ ਵਿਚ ਕੋਈ ਦੈਵੀ ਤੇਜ ਲੈ ਕੇ ਆਉਂਦੀ ਹੈ। ਐਸੀ ਮਿਹਰਾਮਤ ਕਿਸੇ ਫ਼ਕੀਰ ਤੇ ਵੀ ਹੋ ਸਕਦੀ ਹੈ ਕਿਸੇ ਬਾਦਸ਼ਾਹ ਤੇ ਵੀ। ਐਸੀ ਆਤਮਾ ਆਕਾਸ਼ ਤੋਂ ਹੀ ਉਤਰਦੀ ਤੇ ਆਕਾਸ਼ ਵਲ ਹੀ ਪਰਤ ਜਾਂਦੀ ਹੈ। ਉਹ ਤਾਂ ਧਰਤੀ ਉਤੇ ਇਕ ਅਰਸ਼ੀ ਪੁਰਬ ਵਾਂਙੂ ਵਿਚਰਦੀ ਹੈ। ਉਸ ਦਾ ਨਿਰਮਲ ਮਨ ਸੰਸਾਰ ਦੀ ਭੀੜਾ ਅੰਦਰ ਵੀ ਪਰਮ ਆਨੰਦ ਵਿਚ ਰਹਿੰਦਾ ਹੈ।" ਇਹ ਬੋਲ ਮੇਰੇ ਇਸ ਬਾਦਸ਼ਾਹ-ਦਰਵੇਸ਼ ਤੇ ਪੂਰੇ ਉਤਰਦੇ ਹਨ, ਜੋ ਜਗਤ-ਤਮਾਸ਼ਾ ਵੇਖਣ ਆਇਆ ਤੇ ਦੇਖਦਿਆ ਦੇਖਦਿਆ ਪਰਤ ਵੀ ਗਿਆ।

ਸਚਮੁੱਚ ਕੋਈ ਇਤਿਹਾਸਕਾਰ ਨਹੀਂ ਜੋ ਗੁਰੂ ਜੀ ਦੀ ਅਪਾਰ ਪ੍ਰਤਿਭਾ ਨੂੰ ਸਲਾਮ ਕੀਤੇ ਬਿਨਾ ਰਹਿ ਸਕਿਆ ਹੋਵੇ। ਆਓ ਅੱਜ ਅਸੀਂ ਵੀ ਇਸ ਵੱਡ ਮਿਹਰਬਾਨ ਮੁਕਤੀਦਾਤੇ ਦੀ ਬੇਮਿਸਾਲ ਸ਼ਖ਼ਸੀਅਤ ਨੂੰ ਅਨੰਤ ਧੰਨਵਾਦ ਵਿਚ ਭਿੱਜਾ ਪ੍ਰਣਾਮ ਕਰੀਏ।

1. Sayyed Mohammad Laif: History fo the Panjab. Calcutta, 1890
2. Vivekanand's Works. Vol Vi. p-469
3. Indu Bhushan Banerjee: Evolution of the Khalsa part II. 1962. p. 156-157
4. ਦੌਲਤ ਰਾਇ: ਸਹਿਬੇ ਕਮਾਲ ਗੁਰੂ ਗੋਬਿੰਦ ਸਿੰਘ। ਅੰਮ੍ਰਿਤਸਰ ਗੁਰਮਤਿ ਚੈਰੀਟੇਬਲ ਟ੍ਰਸਟ 1957 ਪੰਨਾ 23
5. ਰਣਬੀਰ: ਹੇਮਕੁੰਟ ਕਾ ਮੁਸਾਫ਼ਰ ਗੁਰੂ ਗੋਬਿੰਦ ਸਿੰਘ। ਚੰਡੀਗੜ੍ਹ ਸ੍ਰੀ ਗੁਰੂ ਗੋਬਿੰਦ ਸਿੰਘ ਫਾਊਡੇਸ਼ਨ। 1971, ਪੰਨਾ 71
6. ਮਨੂ ਸਿਮਰਿਤੀ-ਭਾਗ ਦੂਜਾ, ਪੰਨਾ 66
7. Arvindo Ghosh: Foundation fo indian Culture.p.132
8. Arnold Toynbee: A study of History Vol-VIII, p.343

